੧ੳ ਸਤਿਗੁਰ ਪ੍ਰਸਾਦਿ ॥





# ਜੰਮਿਆ ਪੂਤੁ ਭਗਤੁ ਗੋਵਿੰਦ ਕਾ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)

ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ





☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

ਮਨਮੁਖ ਦੀ ਬਿਰਤੀ

ਦਰਸ਼ਨਾ ਦੀ ਜੁਗਤਿ

ਗੁਰਮੁਖਾ ਕੇ ਮੁਖ ਉਜਲੇ

ਮਾਣਸੁ ਜਨਮੁ ਅਮੋਲੁ ਹੈ

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ

ਮਾਇਆ ਮੋਹੁ ਦੁਖੁ ਸਾਗਰੁ ਹੈ

ਸਤਿਗੁਰ ਕੀ ਸੇਵਾ ਊਤਮ ਹੈ

ਮਹਿਮਾ ਸਾਧੂ ਸੰਗ ਕੀ

ਗੁਰੁ ਪਰਮੇਸੁਰੁ ਪੂਜੀਐ

ਕੋਈ ਆਣਿ ਮਿਲਾਵੈ

ਬਿਨੁ ਸਬਦੈ ਮੁਕਤਿ ਨ ਹੋਈ

ਹਰਿ ਮੰਦਰੁ ਹਰਿ ਸਾਜਿਆ

ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ

ਜਿਥੇ ਬਾਬਾ ਪੈਰੁ ਧਰਿ

ਜਿਨ ਕਉ ਮਸਤਕਿ ਲਿਖਿਆ

ਨਦਰਿ ਕਰੇ ਸਚੁ ਪਾਈਐ

ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)

ਗੁਨ ਗੋਬਿੰਦ ਗਾਇਓ ਨਹੀ

ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ

ਉਸਤਤਿ ਕਰਿ ਕਰਿ ਜੀਵਾ

ਗੁਰਮੁਖਿ ਲਾਹਾ ਲੈ ਗਏ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਦਸ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਜੰਮਿਆ ਪੂਤੁ ਭਗਤੁ ਗੋਵਿੰਦ ਕਾ'। ਧੰਨ ਗੁਰੂ ਅਰਜਨ ਦੇਵ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਉਣ 'ਤੇ ਕਹਿ ਰਹੇ ਹਨ ਕਿ ਸੰਸਾਰ ਦੇ ਲੋਕੋ ! ਇਕੱਲਾ ਪੁੱਤਰ ਨਹੀਂ, ਇਹ ਗੋਬਿੰਦ ਦਾ ਭਗਤ ਆਇਆ ਹੈ। ਧੰਨ ਗੁਰੂ ਅਰਜਨ ਦੇਵ ਪਾਤਿਸ਼ਾਹ ਆਪ ਗੁਰਤਾ ਗੱਦੀ ਉੱਪਰ ਬਿਰਾਜਮਾਨ ਹਨ। ਜਿਸ ਦਿਨ ਗੁਰੂ ਅਰਜਨ ਸਾਹਿਬ ਜੀ ਦੇ ਘਰ ਗੁਰੂ ਹਰਿਗੋਬਿੰਦ ਸਾਹਿਬ ਆਉਂਦੇ ਹਨ ਤਾਂ ਉਸ ਦਿਨ ਸਿੱਖ ਸੰਗਤ ਪ੍ਰਸੰਨ ਹੈ। ਗੁਰਬਾਣੀ ਦੇ ਕੀਰਤਨ ਚੱਲਦੇ ਹਨ ਪਰ ਉਸ ਦਿਨ ਗੁਰੂ ਅਰਜਨ ਦੇਵ ਜੀ ਦਾ ਸੱਕਾ ਭਰਾ ਬਾਬਾ ਪ੍ਰਿਥੀਆ ਇਹ ਸੋਚਦਾ ਪਿਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤੁਰਨ ਤੋਂ ਪਹਿਲਾਂ ਮੈਂ ਖ਼ਤਮ ਕਿਵੇਂ ਕਰਨਾ ਹੈ। ਪਹਿਲਾ ਹਮਲਾ ਕਰਵਾਇਆ ਇਕ ਦਾਈ ਦੇ ਰਾਹੀਂ ਅਤੇ ਉਸ ਦਾਈ ਦੀ ਮੌਤ ਹੋ ਗਈ, ਪਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨਵੇਂ-ਨਰੋਏ ਹਨ। ਉਸ ਤੋਂ ਬਾਅਦ ਦੂਜਾ ਯਤਨ ਕੀਤਾ ਇਕ ਸਪੇਰੇ ਦੇ ਰਾਹੀਂ। ਤੀਸਰਾ ਯਤਨ ਕੀਤਾ ਇਕ ਖਿਡਾਵੇ ਦੇ ਰਾਹੀਂ। ਨਾ ਤਾਂ ਖਿਡਾਵਾ ਜ਼ਹਿਰ ਦੇ ਕੇ ਮਾਰ ਸਕਿਆ ਅਤੇ ਨਾ ਹੀ ਸਪੇਰੇ ਦਾ ਲਿਆਂਦਾ ਹੋਇਆ ਸੱਪ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਖ਼ਤਮ ਕਰ ਸਕਿਆ। ਉਸ ਤੋਂ ਬਾਅਦ ਤਨ ਦੇ ਉੱਪਰ ਚੇਚਕ ਆ ਗਈ। ਲੋਕਾਂ ਨੇ ਅਨੇਕਾਂ ਤਰ੍ਹਾਂ ਦੇ ਉਪਚਾਰ ਕਹੇ, ਪਰ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਆਪਣੀ ਰਸਨਾ ਤੋਂ ਬਚਨ ਕੀਤਾ-

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥*
*ਭਰਮ ਗਏ ਪੂਰਨ ਭਈ ਸੇਵ॥ ੧॥ ਰਹਾਉ॥*

ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਗੁਰਸਿਖਾ ਕੀ ਹਰਿ ਧੂੜਿ ਦੇਹਿ, ਦੂਖੁ ਵੇਛੋੜਾ ਇਕੁ ਦੂਖੁ ਭੂਖ, ਅੰਹਿਸਾ ਪਰਮੋ ਧਰਮਾ, ਕਰਿ

ਕਿਰਪਾ ਕਿਲਵਿਖ ਕਟੇ, ਪਿੰਧੀ ਉਭਕਲੇ ਸੰਸਾਰਾ, ਸੋ ਅੰਮ੍ਰਿਤ ਗੁਰ ਪਾਹੀ ਜੀਉ, ਮਾਇਆ ਰੰਗ ਬਿਰੰਗ ਕਰਤ, ਸਾਹਿਬੁ ਸਦਾ ਹਦੂਰਿ ਹੈ, ਸਤਿਗੁਰ ਕਾ ਫੁਰਮਾਇਆ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਜੰਮਿਆ ਪੂਤੁ ਭਗਤੁ ਗੋਵਿੰਦ ਕਾ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਦਾਤਾ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਸੁਣਿਆ ਜਾਏ ਅਤੇ ਜੇ ਗਾਂਦਿਆਂ ਸੁਣਦਿਆਂ ਅੰਦਰ ਭਾਵਨਾ ਹੈ ਤਾਂ ਉਸ ਗਾਉਣ ਤੇ ਸੁਣਨ ਦੇ ਨਾਲ ਹੀ ਸਾਡੇ ਜੀਵਨ ਵਿਚ ਬੜਾ ਵੱਡਾ ਪਲਟਾ ਆ ਸਕਦਾ ਹੈ। ਅਸੀਂ ਰੋਜ਼ ਬਚਨ ਪੜ੍ਹਦੇ ਹਾਂ ਕਿ ਗਾਂਦਿਆਂ ਤੇ ਸੁਣਿਆਂ ਜੇ ਅੰਦਰ ਵੀ ਭਾਵਨਾ ਬਣ ਜਾਏ ਤਾਂ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਗਾਂਦਿਆਂ ਸੁਣਦਿਆਂ ਨੂੰ ਹੀ ਮੈਨੂੰ ਤੂੰ ਆਪਣੇ ਅੰਦਰ ਦੇ ਦੁੱਖ ਦੇ ਦੇਵੀਂ ਤੇ ਇਸਦੇ ਬਦਲੇ ਮੈਂ ਤੈਨੂੰ ਸਦੀਵ ਕਾਲ ਲਈ ਆਤਮਕ ਸੁੱਖ ਦੇ ਦੇਵਾਂਗਾ। ਤੀਸਰਾ ਬਚਨ ਹੈ ਭਾਵਨਾ। ਆਪ ਰੋਜ਼ ਪੜ੍ਹਦੇ ਹੋ-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*
*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥*

(ਜਪੁ ਜੀ ਸਾਹਿਬ)

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਅਸੀਂ ਅੱਜ ਯਾਦ ਕਰੀਏ। ਮੀਰੀ ਅਤੇ ਪੀਰੀ ਦੋ ਤਲਵਾਰਾਂ ਹਨ। ਇਸ ਦੀ ਰਮਜ਼ ਕੀ ਹੈ ? ਕਿਉਂ ਦੋ ਤਲਵਾਰਾਂ ਪਹਿਨੀਆਂ ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਭੱਟਾਂ ਨੇ ਧੰਨ ਗੁਰੂ ਅਰਜਨ ਦੇਵ ਜੀ ਲਈ ਦੋ ਸ਼ਬਦ ਖ਼ਾਸ ਕਰ ਕੇ ਪਹਿਲੇ ਸਵੱਈਏ ਵਿਚ ਅਤੇ ਨਾਲ ਦੇ ਸਵੱਈਏ ਵਿਚ ਹਜ਼ੂਰ ਦੇ ਜੀਵਨ ਸਬੰਧੀ ਕਹੇ ਹਨ। ਪਹਿਲਾ ਸ਼ਬਦ ਕਿਹਾ ਕਿ ਗੁਰੂ ਅਰਜਨ ਦੇਵ ਜੀ ਸੱਚੇ ਪਾਤਸ਼ਾਹ ਆਪਣੇ ਜਨਮ ਤੋਂ ਬ੍ਰਹਮ ਗਿਆਨੀ ਹਨ ਅਤੇ ਦੂਜੇ ਬਚਨ ਵਿਚ ਕਿਹਾ ਕਿ ਧੰਨ ਗੁਰੂ ਅਰਜਨ ਦੇਵ ਜੀ ਸੱਚੇ ਪਾਤਿਸ਼ਾਹ ਗੁਰੂ ਰਾਮਦਾਸ ਜੀ ਦੇ ਘਰ ਅੰਦਰ ਭਗਤ ਬਣ ਕੇ ਆਏ। ਅਸੀਂ ਬਚਨ ਪੜ੍ਹਦੇ ਹਾਂ-

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

(ਅੰਗ ੧੪੦੭)

ਧੰਨ ਗੁਰੂ ਅਰਜਨ ਦੇਵ ਜੀ ਨੇ ਬਚਪਨ ਤੋਂ ਗੁਰਮਤਿ ਬ੍ਰਹਮ ਨੂੰ ਪਛਾਣ ਲਿਆ।

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*
*ਕਲੵ ਜੋੜਿ ਕਰ ਸੁਜਸੁ ਵਖਾਣਿਓ॥*

ਦੂਜਾ ਬਚਨ ਕਿਹਾ ਗਿਆ ਕਿ-

*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥ ੧॥*

ਧੰਨ ਗੁਰੂ ਰਾਮਦਾਸ ਜੀ ਦੇ ਘਰ ਅੰਦਰ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਭਗਤ ਉਤਰ ਆਏ ਹਨ। ਜਿਸ ਦਿਨ ਗੁਰੂ ਕੀ ਵਡਾਲੀ ਧੰਨ ਗੁਰੂ ਅਰਜਨ ਦੇਵ ਜੀ ਦੇ ਘਰ ਅੰਦਰ ਮੇਰੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਆਉਂਦੇ ਹਨ ਅਤੇ ਉਸ ਦਿਨ ਗੁਰੂ ਅਰਜਨ ਦੇਵ ਜੀ ਆਪਣੀ ਰਸਨਾ ਤੋਂ ਬਚਨ ਕਹਿੰਦੇ ਹਨ ਕਿ-

*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*

(ਅੰਗ ੩੯੬)

ਧੰਨ ਗੁਰੂ ਅਰਜਨ ਦੇਵ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਉਣ 'ਤੇ ਕਹਿ ਰਹੇ ਹਨ ਕਿ ਸੰਸਾਰ ਦੇ ਲੋਕੋ ! ਇਕੱਲਾ ਪੁੱਤਰ ਨਹੀਂ, ਇਹ ਗੋਬਿੰਦ ਦਾ ਭਗਤ ਆਇਆ ਹੈ। ਧੰਨ ਗੁਰੂ ਅਰਜਨ ਦੇਵ ਪਾਤਿਸ਼ਾਹ ਆਪ ਗੁਰਤਾ ਗੱਦੀ ਉੱਪਰ ਬਿਰਾਜਮਾਨ ਹਨ। ਜਿਸ ਦਿਨ ਗੁਰੂ ਅਰਜਨ ਸਾਹਿਬ ਜੀ ਦੇ ਘਰ ਗੁਰੂ ਹਰਿਗੋਬਿੰਦ ਸਾਹਿਬ ਆਉਂਦੇ ਹਨ ਤਾਂ ਉਸ ਦਿਨ ਸਿੱਖ ਸੰਗਤ ਪ੍ਰਸੰਨ ਹੈ। ਗੁਰਬਾਣੀ ਦੇ ਕੀਰਤਨ ਚੱਲਦੇ ਹਨ ਪਰ ਉਸ ਦਿਨ ਗੁਰੂ ਅਰਜਨ ਦੇਵ ਜੀ ਦਾ ਸੱਕਾ ਭਰਾ ਬਾਬਾ ਪ੍ਰਿਥੀਆ ਇਹ ਸੋਚਦਾ ਪਿਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤੁਰਨ ਤੋਂ ਪਹਿਲਾਂ ਮੈਂ ਖ਼ਤਮ ਕਿਵੇਂ ਕਰਨਾ ਹੈ। ਪਹਿਲਾ ਹਮਲਾ ਕਰਵਾਇਆ ਇਕ ਦਾਈ ਦੇ ਰਾਹੀਂ ਅਤੇ ਉਸ ਦਾਈ ਦੀ ਮੌਤ ਹੋ ਗਈ, ਪਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨਵੇਂ-ਨਰੋਏ ਹਨ। ਉਸ ਤੋਂ ਬਾਅਦ ਦੂਜਾ ਯਤਨ ਕੀਤਾ ਇਕ ਸਪੇਰੇ ਦੇ ਰਾਹੀਂ। ਤੀਸਰਾ ਯਤਨ ਕੀਤਾ ਇਕ ਖਿਡਾਵੇ ਦੇ ਰਾਹੀਂ। ਨਾ ਤਾਂ ਖਿਡਾਵਾ ਜ਼ਹਿਰ ਦੇ ਕੇ ਮਾਰ ਸਕਿਆ ਅਤੇ ਨਾ ਹੀ ਸਪੇਰੇ ਦਾ ਲਿਆਂਦਾ ਹੋਇਆ ਸੱਪ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਖ਼ਤਮ ਕਰ ਸਕਿਆ। ਉਸ ਤੋਂ ਬਾਅਦ ਤਨ ਦੇ ਉੱਪਰ ਚੇਚਕ ਆ ਗਈ। ਲੋਕਾਂ ਨੇ ਅਨੇਕਾਂ ਤਰ੍ਹਾਂ ਦੇ ਉਪਚਾਰ ਕਹੇ, ਪਰ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਆਪਣੀ ਰਸਨਾ ਤੋਂ ਬਚਨ ਕੀਤਾ-

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥*
*ਭਰਮ ਗਏ ਪੂਰਨ ਭਈ ਸੇਵ॥ ੧॥ ਰਹਾਉ॥*
*ਸੀਤਲਾ ਤੇ ਰਖਿਆ ਬਿਹਾਰੀ॥*
*ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥ ੧॥*

*ਨਾਨਕ ਨਾਮੁ ਜਪੈ ਸੋ ਜੀਵੈ॥*
*ਸਾਧਸੰਗਿ ਹਰਿ ਅੰਮ੍ਰਿਤੁ ਪੀਵੈ॥*

(ਅੰਗ ੨੦੦)

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਪੂਰੇ ਗੁਰੂ ਨੇ ਕ੍ਰਿਪਾ ਕਰਕੇ ਅੰਦਰ ਦਾ ਚਾਨਣ ਦਿੱਤਾ। ਸਮਾਂ ਲੰਘਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪ੍ਰਵਰਿਸ਼ ਹੋਈ। ਧੰਨ ਬਾਬਾ ਬੁੱਢਾ ਸਾਹਿਬ ਜੀ ਦੀ ਆਰਬਲਾ 98 ਸਾਲ ਦੀ ਸੀ, ਜਿਸ ਦਿਨ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਕੀਤਾ ਗਿਆ। ਬਾਬਾ ਬੁੱਢਾ ਸਾਹਿਬ ਜੀ ਦਾ ਜਨਮ ਸੰਨ 1506 ਦਾ ਹੈ ਤੇ ਪ੍ਰਕਾਸ਼ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ 1604 ਨੂੰ ਹੈ।

ਸਤਿਗੁਰੂ ਜੀ ਨੇ ਉਸ ਦਿਨ ਬਾਬਾ ਬੁੱਢਾ ਜੀ ਲਈ ਬੜੇ ਭਾਵ-ਪੂਰਤ ਸ਼ਬਦ ਵਰਤੇ। ਮੀਰੀ ਪੀਰੀ ਦੀ ਗੱਲ ਚੱਲੇਗੀ ਤਾਂ ਬਾਬਾ ਬੁੱਢਾ ਸਾਹਿਬ ਜੀ ਦਾ ਜ਼ਿਕਰ ਆਵੇਗਾ। 98 ਸਾਲ ਦੇ ਬਿਰਧ ਬਾਪੂ ਨੂੰ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਉਸ ਦਿਨ ਬਚਨ ਕਿਹਾ। ਰਾਮਸਰ ਦੇ ਕਿਨਾਰਿਉਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਲਈ ਹਰਿਮੰਦਰ ਸਾਹਿਬ ਲਿਜਾਣ ਲੱਗੇ ਤਾਂ ਗੁਰੂ ਅਰਜਨ ਸਾਹਿਬ ਜੀ ਨੇ ਕਿਹਾ, ਬਾਬਾ ਜੀ ! ਅੱਗੇ ਗੁਰੂ ਜੋਤ ਤੁਰਦੀ ਸੀ, ਪਿੱਛੇ ਤੁਸੀਂ ਤੁਰਦੇ ਸੀ ਪਰ ਅੱਜ ਆਪ ਜੀ ਦੇ ਸੀਸ ਉੱਪਰ ਗੁਰੂ ਗ੍ਰੰਥ ਸਾਹਿਬ ਹੋਣਗੇ। ਆਪ ਜੀ ਅੱਗੇ ਚੱਲੋਗੇ ਅਤੇ ਅਸੀਂ ਤੁਹਾਡੇ ਪਿੱਛੇ ਤੁਰਾਂਗੇ। ਇਤਿਹਾਸ ਦੇ ਬਚਨ ਹਨ-

*ਸਾਹਿਬ ਬੁੱਢਾ ਆਗੇ ਕੀਨਾ।*
*ਤਿਹ ਪਾਛੇ ਸਤਿਗੁਰ ਸੁਖਲੀਨਾ।*

ਬਾਬਾ ਬੁੱਢਾ ਸਾਹਿਬ ਜੀ ਤੋਂ ਪਿੱਛੇ ਧੰਨ ਗੁਰੂ ਅਰਜਨ ਸਾਹਿਬ ਜੀ ਆ ਰਹੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦਾ ਬਾਬਾ ਬੁੱਢਾ ਜੀ ਨੇ ਪ੍ਰਕਾਸ਼ ਕੀਤਾ। ਇੱਧਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਗਮਨ ਤੋਂ ਬਾਅਦ ਤਾਲੀਮ ਦੀ ਗੱਲ ਚੱਲੀ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਵਿੱਦਿਆ ਕੌਣ ਦੇਵੇਗਾ ? ਉਸ ਵੇਲੇ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਬਚਨ ਕੀਤਾ ਕਿ ਮੇਰੇ ਪੁੱਤਰ ਨੂੰ ਵਿੱਦਿਆ ਦੇਣ ਵਾਲੇ ਉਸਤਾਦ ਹੋਣਗੇ ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਜੀ। ਬਾਬਾ ਬੁੱਢਾ ਸਾਹਿਬ ਜੀ ਨੇ ਹੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਉਣ ਦੀ ਅਰਦਾਸ ਕੀਤੀ। ਗੁਰੂ ਅਰਜਨ ਸਾਹਿਬ ਜੀ ਕਹਿਣ ਲੱਗੇ, ਬਾਬਾ ਜੀ ! ਤੁਸੀਂ ਹਰਿਗੋਬਿੰਦ ਨੂੰ ਤਾਲੀਮ ਦੇਣੀ ਹੈ, ਇਹਨਾਂ ਨੂੰ ਧੁਰ ਕੀ ਬਾਣੀ ਦੀ ਸੰਥਿਆ ਦੇਣੀ ਹੈ। ਬਾਬਾ ਬੁੱਢਾ ਜੀ ਨੇ ਕਿਹਾ, ਸੱਚੇ ਪਾਤਿਸ਼ਾਹ ! ਆਪ ਦਾਸ ਉਪਰ ਕ੍ਰਿਪਾ ਕਰੋ। ਤੁਹਾਡੇ ਘਰ ਦੇ ਪਸ਼ੂ ਪਾਲਣ ਵਾਲਾ, ਤੁਹਾਡੇ ਖੇਤਾਂ ਦੀ ਰਖਵਾਲੀ ਕਰਨ ਵਾਲਾ ਹਾਂ, ਇਸ ਬਾਲਕ ਨੂੰ ਤਾਂ ਉਹ ਵਿੱਦਿਆ ਦੇਵੇ ਜਿਸ ਕੋਲ ਆਪ ਗਿਆਨ ਹੋਵੇ, ਮੈਂ ਤਾਂ ਅਨਪੜ੍ਹ ਹਾਂ, ਮੈਨੂੰ ਕੀ ਸਮਝ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਦੇ ਬਚਨ ਸਨ — ਬਾਬਾ ਜੀ ! ਜਿਹੜੇ ਗੁਣ ਦੇਖ ਕੇ ਗੁਰੂ ਨਾਨਕ ਸਾਹਿਬ ਜੀ ਨੇ ਆਪ ਨੂੰ ਬੁੱਢੇ ਦੀ ਪੱਦਵੀ ਦੇ ਦਿੱਤੀ, ਮੇਰੇ ਪੁੱਤਰ ਨੂੰ ਵੀ ਉਹੀ ਕੁਝ ਸਿਖਾਅ ਦਿਉ,

ਜਿਸਦੇ ਨਾਲ ਬਾਲ ਉਮਰ ਵਿਚ ਵੀ ਬਜ਼ੁਰਗੀ ਆ ਜਾਂਦੀ ਹੈ। ਬਜ਼ੁਰਗੀ ਦਾ ਅਰਥ ਕੇਵਲ ਉਮਰ ਦਾ ਢੱਲਣਾ ਨਹੀਂ, ਬਜ਼ੁਰਗੀ ਦਾ ਅਰਥ ਹੈ ਅੰਦਰ ਦਾ ਗਿਆਨ। ਬਾਬਾ ਬੁੱਢਾ ਸਾਹਿਬ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤਾਲੀਮ ਦਿੱਤੀ।

ਅੱਜ ਧੰਨ ਗੁਰੂ ਅਰਜਨ ਸਾਹਿਬ ਅੰਮ੍ਰਿਤਸਰ ਸਾਹਿਬ ਜੀ ਦੀ ਧਰਤੀ ਤੋਂ ਲਾਹੌਰ ਦੀ ਧਰਤੀ 'ਤੇ ਤੁਰਨ ਲੱਗੇ ਹਨ। ਧੰਨ ਗੁਰੂ ਅਰਜਨ ਸਾਹਿਬ 22 ਮਈ ਸੰਨ 1606 ਨੂੰ ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ ਲਾਹੌਰ ਗਏ ਹਨ। 30 ਮਈ 1606 ਨੂੰ ਮੇਰੇ ਧੰਨ ਗੁਰੂ ਅਰਜਨ ਸਾਹਿਬ ਜੀ ਦੀ ਸ਼ਹਾਦਤ ਹੁੰਦੀ ਹੈ। ਇਸੇ ਸਮੇਂ ਦੌਰਾਨ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤੁਰਨ ਲੱਗਿਆਂ ਕੁਝ ਬਚਨ ਕਹੇ। ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ ਗੁਰੂ ਅਰਜਨ ਸਾਹਿਬ ਚੱਲਣ ਲੱਗੇ ਤਾਂ ਉਸ ਤੋਂ ਪਹਿਲਾਂ ਭਾਈ ਮਨੀ ਸਿੰਘ ਜੀ ਨੇ ਇਕ ਬਚਨ ਬੜਾ ਸੋਹਣਾ ਕਿਹਾ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਦੇ ਕੋਲ ਦੋ ਸਿੱਖ ਆਉਂਦੇ ਹਨ। ਇਕ ਦਾ ਨਾਮ ਹੈ ਭਾਈ ਸ਼ਿੰਗਾਰੂ ਅਤੇ ਦੂਜੇ ਦਾ ਨਾਮ ਹੈ ਭਾਈ ਜੈਤੇ। ਦੋਨਾਂ ਸਿੱਖਾਂ ਨੇ ਹੱਥ ਜੋੜੇ ਅਤੇ ਉਹ ਸ਼ਸਤਰਧਾਰੀ ਹਨ। ਗੁਰੂ ਅਰਜਨ ਸਾਹਿਬ ਜੀ ਦੇ ਚਰਨਾਂ ਵਿਚ ਉਹਨਾਂ ਨੇ ਸ਼ਸਤਰ ਭੇਟ ਕੀਤੇ ਅਤੇ ਧੰਨ ਗੁਰੂ ਅਰਜਨ ਸਾਹਿਬ ਬਚਨ ਕਰਦੇ ਹਨ ਕਿ ਅਸੀਂ ਸ਼ਸਤਰ ਫੜਨੇ ਹਨ ਹਰਿਗੋਬਿੰਦ ਸਾਹਿਬ ਦਾ ਰੂਪ ਧਾਰਨ ਕਰ ਕੇ ਤੇ ਅਸੀਂ ਸ਼ਬਦ ਦੀ ਪ੍ਰੀਤ ਕਰ ਕੇ ਪੀਰ ਦੀ ਪੀਰੀ ਖਿੱਚ ਲੈਣੀ ਹੈ। ਅਸੀਂ ਸ਼ਸਤਰ ਦੀ ਪ੍ਰੀਤ ਕਰਕੇ ਮੀਰ ਦੀ ਮੀਰੀ ਖਿੱਚ ਲੈਣੀ ਹੈ। ਧੰਨ ਗੁਰੂ ਅਰਜਨ ਸਾਹਿਬ ਸ਼ਹੀਦ ਹੋਣ ਲਈ ਚੱਲੇ ਹਨ। ਬਾਬਾ ਬੁੱਢਾ ਸਾਹਿਬ ਜੀ ਤੇ ਭਾਈ ਗੁਰਦਾਸ ਜੀ ਕੋਲ ਆਏ ਹਨ। ਮਾਤਾ ਗੰਗਾ ਜੀ ਵੀ ਕੋਲ ਹਨ। ਪਹਿਲਾ ਬਚਨ ਮਾਤਾ ਗੰਗਾ ਜੀ ਨੂੰ ਕਿਹਾ ਕਿ ਸੰਸਾਰ ਚੱਲਦੇ ਹੋਏ ਇਕ ਨਦੀ ਦੇ ਪ੍ਰਵਾਹ ਦੀ ਤਰ੍ਹਾਂ ਹੈ। ਸਮਾਂ ਕਦੀ ਰੁੱਕਿਆ ਨਹੀਂ ਅਤੇ ਨਾ ਰੁੱਕੇਗਾ। ਜੋ ਆਇਆ ਹੈ ਤਾਂ ਇਹ ਪ੍ਰਵਾਹ ਵਿਚ ਚੱਲੇਗਾ। ਅਸੀਂ ਚੱਲੇ ਹਾਂ, ਪਰ ਸ਼ਬਦ ਦਾ ਮੇਲ ਰੱਖਣਾ, ਸਰੀਰਕ ਤੌਰ 'ਤੇ ਤਾਂ ਵਿਛੋੜੇ ਪੈ ਸਕਦੇ ਹਨ। ਬਾਬਾ ਬੁੱਢਾ ਸਾਹਿਬ ਕੋਲ ਖਲੋਤੇ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਾਂਹ ਫੜੀ ਤੇ ਬਾਬਾ ਬੁੱਢਾ ਸਾਹਿਬ ਜੀ ਦੇ ਹੱਥ ਵਿਚ ਫੜਾਈ ਅਤੇ ਨਾਲ ਇਹ ਸ਼ਬਦ ਕਹੇ— ਬਿਰਧ ਭਾਈ, ਬਾਲਕ ਹਰਿਗੋਬਿੰਦ ਦੇ ਨਾਲ ਰਹਿਣਾ ਤੇ ਪੁੱਤਰ ਨੂੰ ਸ਼ਬਦ ਕਹੇ, ਬੇਟਾ ! ਬਾਬਾ ਬੁੱਢਾ ਆਦਿ ਜਿੰਨੇ ਵੀ ਸਿੱਖ ਹਨ, ਇਹਨਾਂ ਦੀ ਰਸਨਾ ਤੋਂ ਕਹੇ ਹੋਏ ਬਚਨਾਂ ਨੂੰ ਗੁਰੂ ਨਾਨਕ ਜੀ ਦੇ ਬਚਨਾਂ ਦੇ ਤੁੱਲ ਜਾਣਨਾ।

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਹਰਿਮੰਦਰ ਸਾਹਿਬ ਮੱਥਾ ਟੇਕਿਆ, ਪ੍ਰਕਰਮਾ ਕੀਤੀ, ਅੰਮ੍ਰਿਤਸਰ ਸਾਹਿਬ ਦੀ ਸੰਗਤ ਵਿਦਿਆ ਕਰਨ ਆਈ। ਲਾਹੌਰ ਜਾਣ ਲੱਗਿਆਂ ਪੰਜ ਸਿੱਖ ਮੇਰੇ ਦਾਤਾ ਜੀ ਦੇ ਨਾਲ ਗਏ ਹਨ। ਪਹਿਲੇ ਸਿੱਖ ਹਨ ਭਾਈ ਬਿਧੀ ਚੰਦ ਜੀ, ਦੂਜੇ ਹਨ ਭਾਈ ਲੰਗਾਹ ਜੀ, ਤੀਸਰੇ ਹਨ ਭਾਈ ਪਿਰਾਣਾ ਜੀ, ਚੌਥੇ ਹਨ ਭਾਈ ਪੈੜਾ ਜੀ ਤੇ ਪੰਜਵੇਂ ਹਨ ਭਾਈ ਜੇਠਾ ਜੀ। ਹਵੇਲੀ ਵਿਚ ਹਜ਼ੂਰ ਨੂੰ ਕੈਦ ਕੀਤਾ ਗਿਆ। ਤੁਸੀਂ ਕਹੋਗੇ ਕਿ ਗੱਲ ਤਾਂ ਮੀਰੀ ਪੀਰੀ ਦੀ ਤੇ ਇਤਿਹਾਸ ਗੁਰੂ ਅਰਜਨ ਸਾਹਿਬ ਦਾ ? ਕਿਉਂਕਿ ਮੀਰੀ

ਪੀਰੀ ਦੀ ਤਲਵਾਰ ਪਾਉਣ ਤੋਂ ਪਹਿਲਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਕੀ ਕਾਰਨ ਸੀ ਕਿ ਦੋ ਤਲਵਾਰਾਂ ਪਹਿਨਣੀਆਂ ਪਈਆਂ।

ਤਿੰਨ ਗੱਲਾਂ ਨੂੰ ਕਦੀ ਵੀ ਭੁੱਲੋ ਨਾ। ਪਹਿਲੀ ਗੱਲ ਹੈ ਇਤਿਹਾਸ ਪੜ੍ਹਦਿਆਂ ਕਿ ਘਟਨਾ ਵਾਪਰਨ ਦੇ ਕਾਰਨ ਕੀ ਸਨ ? ਦੂਜੀ ਗੱਲ ਕਿ ਇਹ ਘਟਨਾ ਵਾਪਰੀ ਕਿਵੇਂ ਹੈ ? ਅਤੇ ਘਟਨਾ ਵਾਪਰਨ ਤੋਂ ਬਾਅਦ ਉਸ ਦਾ ਨਤੀਜਾ ਕੀ ਨਿਕਲਿਆ ਹੈ ? ਧੰਨ ਗੁਰੂ ਅਰਜਨ ਸਾਹਿਬ ਲਾਹੌਰ ਗਏ ਅਤੇ ਤਿੰਨ ਤਰੀਕਿਆਂ ਦੇ ਤਸੀਹੇ ਦਿੱਤੇ ਗਏ। ਪਹਿਲਾਂ ਹਜ਼ੂਰ ਲਈ ਤਪਤ ਬਾਲੂ ਹੈ। ਬਾਲੂ ਦਾ ਅੱਖਰੀ ਅਰਥ ਹੈ ਰੇਤ। ਦੂਜਾ ਹੈ ਤਪਤ ਲੋਹ ਅਤੇ ਤੀਸਰਾ ਹੈ ਤਪਤ ਨੀਰ। ਭਾਈ ਗੁਰਦਾਸ ਜੀ ਦਾ ਇਕ ਬਚਨ ਆਉਂਦਾ ਹੈ। ਭਾਈ ਸਾਹਿਬ ਨੇ ਸੱਤ ਤੁੱਕਾਂ ਉਚਾਰਨ ਕੀਤੀਆਂ ਹਨ। ਉਹਨਾਂ ਸੱਤਾਂ ਤੁੱਕਾਂ ਵਿਚ ਪੰਜ ਤੁੱਕਾਂ ਅਜਿਹੀਆਂ ਹਨ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਆਏ ਹੋਏ ਪ੍ਰੀਤ ਕਰਨ ਵਾਲੇ ਵੱਖ-ਵੱਖ ਪੰਜ ਜੀਵਾਂ ਦੀਆਂ ਉਦਾਹਰਨਾਂ ਦਿੱਤੀਆਂ ਹਨ। ਪੰਜ ਦਿਨ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦਿੱਤੇ ਗਏ। ਪੰਜ ਹੀ ਉਦਾਹਰਨਾਂ ਭਾਈ ਗੁਰਦਾਸ ਜੀ ਨੇ ਦਿੱਤੀਆਂ।

ਪਹਿਲੀ ਰਾਤ ਮੇਰੇ ਗੁਰੂ ਅਰਜਨ ਦੇਵ ਜੀ ਦੀ ਇਸ ਤਰ੍ਹਾਂ ਬਤੀਤ ਹੋਈ ਜਿਵੇਂ ਮੱਛੀ ਦੀ ਪਾਣੀ ਵਿਚ ਸੁੱਖ ਨਾਲ ਰਹਿ ਕੇ ਜ਼ਿੰਦਗੀ ਬਤੀਤ ਹੁੰਦੀ ਹੈ। ਤੱਤੀ ਤਵੀ ਉੱਪਰ ਬੈਠੇ ਹਨ, ਪਰ ਮੇਰੇ ਧੰਨ ਗੁਰੂ ਅਰਜਨ ਸਾਹਿਬ ਇਸੇ ਤਰ੍ਹਾਂ ਬਾਣੀ ਨੂੰ ਪਿਆਰ ਪਏ ਕਰਦੇ ਹਨ ਜਿਵੇਂ ਮੱਛੀ ਪਾਣੀ ਨੂੰ ਪਿਆਰ ਕਰਦੀ ਹੈ। ਮਹਾਰਾਜ ਦੂਜੀ ਰਾਤ ? ਕਹਿਣ ਲੱਗੇ ਦੂਜੀ ਰਾਤ ਧੰਨ ਗੁਰੂ ਅਰਜਨ ਸਾਹਿਬ ਜੀ ਨੂੰ ਜਦੋਂ ਦਿਨੇ ਤਸੀਹੇ ਦਿੱਤੇ ਗਏ ਤਾਂ ਦੋਨੋਂ ਨੇਤਰ ਖੁੱਲ੍ਹੇ ਸਨ। ਕਹਿਣ ਲੱਗੇ, ਉਸ ਦਿਨ ਅਵਸਥਾ ਇਹ ਸੀ ਕਿ ਜਿਵੇਂ ਇਕ ਤੱਪਦੀ ਹੋਈ ਸ਼ਮ੍ਹਾ ਜਾਂ ਦੀਪਕ ਨੂੰ ਦੇਖੋ। ਹਰ ਇਕ ਪਿਆਰੇ ਦੇ ਦਰਸ਼ਨਾਂ ਵਿਚ ਲੀਨ ਹੈ। ਮਹਾਰਾਜ ਤੀਸਰਾ ਦਿਨ ? ਕਹਿਣ ਲੱਗੇ ਤੀਸਰੇ ਦਿਨ ਸੀਸ ਉੱਤੇ ਰੇਤਾ ਪੈਂਦਾ ਸੀ, ਪਰ ਧੰਨ ਗੁਰੂ ਅਰਜਨ ਸਾਹਿਬ ਅੰਦਰੋਂ ਸ਼ਬਦ ਸੁਣਦੇ ਹਨ ਅਤੇ ਇਸ ਤਰ੍ਹਾਂ ਬੇ-ਫ਼ਿਕਰੇ ਹਨ ਜਿਵੇਂ ਹਿਰਨ ਦੇ ਸੀਨੇ ਵਿਚ ਤਿੱਖਾ ਤੀਰ ਵੱਜ ਜਾਏ ਪਰ ਉਹ ਕੰਡੇ-ਹੇੜੇ ਦੀ ਆਵਾਜ਼ ਸੁਣਨ ਤੋਂ ਗੁਰੇਜ਼ ਨਹੀਂ ਕਰਦਾ।

ਪਿਆਰਿਉ ! ਅੱਜ ਕਿਉਂ ਨਹੀਂ ਸਾਡਾ ਅੰਦਰ ਟਿੱਕਦਾ ? ਕੀਰਤਨ, ਕਥਾ ਅਤੇ ਪ੍ਰਚਾਰ ਦੀ ਕੋਈ ਕਮੀ ਨਹੀਂ, ਪਰ ਜੇ ਸਾਡੀ ਸੋ੍ਤ ਨੂੰ ਕੋਈ ਦੇਖੇ ਤਾਂ ਕਿੰਨਾ ਦੁੱਖ ਲੱਗਦਾ ਹੈ ਕਿ ਅਸੀਂ ਉਥੇ ਹੀ ਖਲੋਤੇ ਹਾਂ ਜਿੱਥੇ ਅੱਜ ਤੋਂ 10 ਸਾਲ ਪਹਿਲਾਂ ਸ਼ਬਦ ਸੁਣਦੇ ਖਲੋਤੇ ਸੀ। ਕਿਉਂ ? ਸਿੱਖੀ ਤਾਂ ਅੰਦਰੋਂ ਚੱਲਣ ਦਾ ਨਾਮ ਹੈ। ਭੌਲਿਆ ! ਜ਼ਿੰਦਗੀ ਵਿਕਾਸ ਦਾ ਨਾਮ ਹੈ, ਜ਼ਿੰਦਗੀ ਰੁੱਕਣ ਦਾ ਨਾਮ ਨਹੀਂ। ਜਿਸ ਦਿਨ ਜ਼ਿੰਦਗੀ ਰੁੱਕ ਜਾਂਦੀ ਹੈ, ਉਸ ਦਿਨ ਮੌਤ ਹੁੰਦੀ ਹੈ। ਜਨਮ ਤੋਂ ਲੈ ਕੇ ਮਰਨ ਤੱਕ ਖ਼ੂਨ ਦਾ ਸਰਕਲ ਚੱਲਦਾ ਹੈ। ਉਸ ਸਰਕਲ ਦਾ ਨਾਮ ਵਿਕਾਸ ਹੈ। ਉਸੇ ਵਿਕਾਸ ਵਿਚ ਜ਼ਿੰਦਗੀ ਹੈ। ਜੇ ਵਾਰ ਵਾਰ ਦਿਲ ਦੀ ਧੜਕਣ, ਖ਼ੂਨ ਦਾ ਸਰਕਲ ਤੇ ਸਾਡੇ ਸਰੀਰ ਦਾ ਵਿਕਾਸ ਹੁੰਦਾ ਹੈ ਤਾਂ ਕਦੀ ਝਾਤੀ ਮਾਰ ਕੇ ਦੇਖੀਏ ਕਿ ਸਾਡੇ

ਅੰਦਰ ਦਾ ਵਿਕਾਸ ਕਿਉਂ ਨਹੀਂ ਹੁੰਦਾ। ਉਸੇ ਤਰ੍ਹਾਂ ਮਲੀਨਤਾ ਵਿਚ ਉਹੀ ਨਿੰਦਿਆ, ਉਹੀ ਦਵੈਸ਼, ਉਹੀ ਚੁਗ਼ਲੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ। ਅਸੀਂ ਘਰਾਂ ਨੂੰ ਖਿੜਕੀਆਂ ਦਰਵਾਜ਼ੇ ਕਿਉਂ ਲਾਉਂਦੇ ਹਾਂ ? ਜਦੋਂ ਠੰਢੀ ਹਵਾ ਚੱਲੇ ਉਦੋਂ ਖਿੜਕੀ ਖੋਲ੍ਹ ਲਈ ਜਾਏ ਅਤੇ ਜਦੋਂ ਹਨੇਰੀ ਮਿੱਟੀ ਆਉਂਦੀ ਹੋਵੇ ਉਦੋਂ ਖਿੜਕੀਆਂ ਤੇ ਦਰਵਾਜ਼ੇ ਬੰਦ ਕਰ ਲਏ ਜਾਣ। ਇਸੇ ਕਰਕੇ ਰੱਖੇ ਹਨ। ਪਿਆਰਿਉ ! ਸਰੀਰ ਵੀ ਇਕ ਘਰ ਹੈ। ਪ੍ਰਮਾਤਮਾ ਨੇ ਇੰਦਰੇ ਦਰਵਾਜ਼ੇ, ਰੋਸ਼ਨਦਾਨ ਤੇ ਖਿੜਕੀਆਂ ਦਿੱਤੇ ਹਨ। ਬਾਹਰ ਦੀ ਮਿੱਟੀ ਤਾਂ ਤੂੰ ਦਰਵਾਜ਼ੇ ਬੰਦ ਕਰ ਕੇ ਰੋਕ ਲਏ, ਪਰ ਜਿਹੜੀ ਅੰਦਰ ਮਿੱਟੀ ਪੈਂਦੀ ਪਈ ਹੈ, ਕਦੀ ਇਸ ਨੂੰ ਵੀ ਰੋਕਣ ਦੀ ਜਾਚ ਸਿਖ ਲੈ। ਗੁਰੂ ਕੋਲੋਂ ਜਾਚ ਸਿਖ ਲੈ ਕਿ ਦਰਵਾਜ਼ੇ ਬੰਦ ਕਦੋਂ ਕਰਨੇ ਹਨ ਤੇ ਖੋਲ੍ਹਣੇ ਕਦੋਂ ਹਨ। ਕਬੀਰ ਸਾਹਿਬ ਦਾ ਆਪ ਇਕ ਬਚਨ ਪੜ੍ਹਦੇ ਹੋ–

*ਸੰਤਹੁ ਮਨ ਪਵਨੈ ਸੁਖੁ ਬਨਿਆ॥*
*ਕਿਛੁ ਜੋਗੁ ਪਰਾਪਤਿ ਗਨਿਆ॥ ਰਹਾਉ॥*
*ਗੁਰਿ ਦਿਖਲਾਈ ਮੋਰੀ॥*
*ਜਿਤੁ ਮਿਰਗ ਪੜਤ ਹੈ ਚੋਰੀ॥*
*ਮੂੰਦਿ ਲੀਏ ਦਰਵਾਜੇ॥*
*ਬਾਜੀਅਲੇ ਅਨਹਦ ਬਾਜੇ॥ ੧॥*
*ਕੁੰਭ ਕਮਲੁ ਜਲਿ ਭਰਿਆ॥*
*ਜਲੁ ਮੇਟਿਆ ਊਭਾ ਕਰਿਆ॥*

(ਅੰਗ ੬੫੬)

ਜਦੋਂ ਚੌਥਾ ਦਿਨ ਆਇਆ ਤਾਂ ਅੱਜ ਗੁਰੂ ਅਰਜਨ ਸਾਹਿਬ ਚੁੱਪ ਹੋ ਗਏ ਸਨ। ਅੱਖਾਂ ਵੀ ਬੰਦ ਕਰ ਲਈਆਂ, ਲਬ ਵੀ ਬੰਦ ਕਰ ਲਏ। ਚੌਥਾ ਦਿਨ ਉਹ ਚੁੱਪ ਹੋ ਗਏ ਸਨ, ਜਿਵੇਂ ਕਮਲ ਦੇ ਫੁੱਲ ਵਿਚ ਭੰਵਰਾ ਬੈਠਾ ਹੋਵੇ। ਸੁਗੰਧੀ ਲੈਂਦਿਆਂ ਆਪਣੇ ਆਪ ਹੀ ਚੁੱਪ ਕਰ ਜਾਂਦਾ ਹੈ। ਜਦੋਂ ਪੰਜਵਾਂ ਦਿਨ ਆਇਆ ਤਾਂ ਅੱਜ ਅਖ਼ੀਰਲੀ ਰਾਤ ਗੁਰੂ ਅਰਜਨ ਸਾਹਿਬ ਸਾਰੀ ਰਾਤ ਬੋਲੇ। ਜਿਹੜੇ ਪੰਜ ਸਿੱਖ ਕੋਲ ਸਨ, ਉਹਨਾਂ ਨੂੰ ਸਾਰੀ ਰਾਤ ਉਪਦੇਸ਼ ਦਿੱਤਾ ਤੇ ਉਸ ਵੇਲੇ ਭਾਈ ਗੁਰਦਾਸ ਕਹਿੰਦੇ ਹਨ ਕਿ ਜੇ ਕੋਈ ਪੁੱਛੇ ਕਿ ਪੰਜ ਦਿਨ ਦੇ ਤਸੀਹੇ ਕਿਵੇਂ ਸਨ ਤਾਂ ਗੁਰੂ ਅਰਜਨ ਸਾਹਿਬ ਕਹਿਣਗੇ ਪਿਆਰ ਮੱਛੀ ਦੀ ਤਰ੍ਹਾਂ, ਦੀਦਾਰ ਪਤੰਗੇ ਦੀ ਤਰ੍ਹਾਂ, ਸ੍ਰੋਤ ਮਿਰਗ ਦੀ ਤਰ੍ਹਾਂ, ਅੰਦਰ ਦਾ ਚੁੱਪ ਕਮਲ ਦੇ ਫੁੱਲ ਵਿਚ ਟਿੱਕੇ ਹੋਏ ਭਵਰੇ ਦੀ ਤਰ੍ਹਾਂ ਤੇ ਪਿਆਰਿਉ! ਉਪਦੇਸ਼ ਬਬੀਹੇ ਦੀ ਤਰ੍ਹਾਂ। ਇਹ ਕਿਉਂ ? ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ ਕੋਲ ਅੰਦਰ ਦਾ ਸੁੱਖ ਹੈ। ਜਿਸਦੇ ਕੋਲ ਅੰਦਰ ਦਾ ਸੁੱਖ ਹੋਵੇ, ਉਸਨੂੰ ਬਾਹਰ ਦੀ ਲੂਹ ਵੀ ਕੁਝ ਨਹੀਂ ਕਹਿ ਸਕਦੀ। ਮੇਰੇ ਧੰਨ ਗੁਰੂ ਅਰਜਨ ਸਾਹਿਬ ਜੀ ਦੇ ਸਬੰਧੀ ਭਾਈ

ਗੁਰਦਾਸ ਜੀ ਨੇ ਬਚਨ ਕਹੇ-

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ॥*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ॥*
*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ॥*
*ਚਰਣ ਕਮਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ॥*
*ਗੁਰੁ ਉਪਦੇਸ਼ ਨਾ ਵਿਸਰੈ ਬਾਬੀਹੇ ਜਿਉ ਆਖ ਵਖਾਣੀ॥*
*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ॥*
*ਗੁਰ ਅਰਜਨ ਵਿਟਹੁ ਕੁਰਬਾਣੀ॥ ੨੩॥* (ਵਾਰ ੨੪, ਪਉੜੀ ੨੩)

ਸੁਖਮਨੀ ਸਾਹਿਬ ਧੰਨ ਗੁਰੂ ਅਰਜਨ ਸਾਹਿਬ ਜੀ ਦਾ ਹਿਰਦਾ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਸ਼ਹੀਦ ਹੋਣ ਤੋਂ ਪਹਿਲਾਂ ਬਚਨ ਕਹੇ। ਇਕ ਕਵੀ ਦੀ ਕਲਮ ਵਿਚੋਂ ਨਿਕਲੇ ਹੋਏ ਅੱਖਰ ਹਨ। ਉਰਦੂ ਦਾ ਅਦੀਬ ਹੈ ਤੇ ਗੁਰੂ ਅਰਜਨ ਸਾਹਿਬ ਦੇ ਮੁਖ ਵਿਚੋਂ ਕਹਾ ਰਿਹਾ ਹੈ-

*ਮੇਰੀ ਸਦਾ ਕੋ ਦਬਾਨਾ ਮੁਮਕਿਨ ਹੈ ਮਗਰ ਬਦਲਤੇ ਵਕਤ ਕੀ ਰਫ਼ਤਾਰ ਕੌਨ ਰੋਕੇਗਾ।*
*ਫ਼ਸੀਲੇ ਆਤਸ਼ੋ ਆਹਨ ਬਹੁਤ ਬੁਲੰਦ ਸਹੀ ਮਗਰ ਹਿਆਤ ਕੀ ਲਲਕਾਰ ਕੌਨ ਰੋਕੇਗਾ।*
*ਮੇਰੇ ਖ਼ਿਆਲੋਂ ਕੀ ਪ੍ਰਵਾਜ਼ ਰੋਕਨੇ ਵਾਲੋ, ਹਰਿਗੋਬਿੰਦ ਕੀ ਤਲਵਾਰ ਕੌਨ ਰੋਕੇਗਾ।*

ਪੰਜ ਸਿੱਖ ਵਾਪਿਸ ਆ ਗਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਮਾਤ ਗੰਗਾ ਜੀ ਤੇ ਜਿਹੜੇ ਹੋਰ ਸਿੱਖ ਹਨ, ਉਹ ਪੰਜਾਂ ਦੇ ਕੋਲ ਆਏ ਹਨ। ਉਹਨਾਂ ਨੇ ਦੱਸਿਆ ਕਿ ਇਸ ਇਸ ਢੰਗ ਨਾਲ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਿਤਾ ਦੀ ਸ਼ਹਾਦਤ ਤੋਂ ਬਾਅਦ ਇਕ ਤਕਰੀਰ ਦਿੱਤੀ ਸੀ। ਉਸ ਤੋਂ ਬਾਅਦ ਇਕ ਤਖ਼ਤ ਰਚਿਆ। ਮੀਰੀ ਪੀਰੀ ਦਾ ਅਰਥ ਕੀ ਹੈ ? ਅਕਾਲ ਤਖ਼ਤ ਹਜ਼ੂਰ ਨੇ ਸਿਰਜਿਆ। ਬਾਬਾ ਬੁੱਢਾ ਸਾਹਿਬ ਜੀ ਨੂੰ ਕੋਲ ਬੁਲਾਇਆ। ਕਹਿਣ ਲੱਗੇ, ਰਾਜਿਆਂ ਦੇ ਤਖ਼ਤ ਇਸ ਕਰ ਕੇ ਹੁੰਦੇ ਹਨ ਕਿ ਇਨਸਾਫ਼ ਮਿਲੇ ਤੇ ਜਿਸ ਤਖ਼ਤ 'ਤੇ ਬੈਠ ਕੇ ਸੱਚ ਦੀ ਗੱਲ ਕਰਨ ਵਾਲਿਆਂ ਨੂੰ ਵੀ ਤਸੀਹੇ ਦਿੱਤੇ ਜਾਂਦੇ ਹੋਣ, ਮੈਂ ਉਸ ਦੇ ਉਲਟ ਅਜਿਹੇ ਤਖ਼ਤ ਦੀ ਸਿਰਜਣਾ ਕਰਨੀ ਚਾਹੁੰਦਾ ਹਾਂ, ਜਿੱਥੇ ਆਏ ਹੋਏ ਮਜ਼ਲੂਮ ਨੂੰ ਰੱਖਿਆ ਵੀ ਮਿਲੇ ਤੇ ਜਿਸ ਨੂੰ ਕਿਤੋਂ ਨਾ ਇਨਸਾਫ਼ ਮਿਲੇ, ਉਸ ਨੂੰ ਇਸ ਤਖ਼ਤ ਤੋਂ ਇਨਸਾਫ਼ ਮਿਲੇ। ਉਹਨਾਂ ਨੇ ਇਸ ਦਾ ਨਾਮ ਅਕਾਲ ਤਖ਼ਤ ਰੱਖਿਆ। ਇਹ ਸ਼ਬਦ 'ਅਕਾਲ' ਗੁਰੂ ਗ੍ਰੰਥ ਸਾਹਿਬ ਵਿਚ ਪਹਿਲੀ ਵਾਰੀ ਮੂਲ ਮੰਤਰ ਵਿਚ ਆਉਂਦਾ ਹੈ। ਉਹ ਪਹਿਲਾ ਸ਼ਬਦ ਹੈ— *ਅਕਾਲ ਮੂਰਤਿ॥* ਕਹਿਣ ਲੱਗੇ, ਜਿਹੜੀ ਇੱਟ ਮੈਂ ਰੱਖਣ ਲੱਗਾ ਹਾਂ, ਉਸਾਰੀ ਬਾਬਾ ਬੁੱਢਾ ਤੇ ਭਾਈ ਗੁਰਦਾਸ ਕਰਨਗੇ। ਇਹ ਅਕਾਲ ਦਾ ਤਖ਼ਤ ਹੋਵੇਗਾ। ਸਮਾਂ ਤੇ ਮੌਤ ਕਦੀ ਇਸ ਉੱਪਰ

ਪ੍ਰਭਾਵ ਨਹੀਂ ਪਾ ਸਕਣਗੇ। ਪਿਆਰਿਓ ! ਗੁਰ ਬਿਲਾਸ ਵਿਚ ਇਕ ਬਚਨ ਆਉਂਦਾ ਹੈ। ਕਹਿੰਦੇ ਹਨ, ਕਿਸੇ ਮਿਸਤਰੀ ਨੂੰ ਨਹੀਂ ਲਾਇਆ, ਸ਼ਬਦ ਵਰਤਿਆ-

*ਕਿਸੀ ਰਾਜ ਨ ਹਾਥ ਲਗਾਇਉ।*
*ਬੁੱਢੇ ਔਰ ਗੁਰਦਾਸ ਬਣਾਇਉ।*

ਨੀਂਹ ਗੁਰੂ ਹਰਿਗੋਬਿੰਦ ਸਾਹਿਬ ਨੇ ਰੱਖੀ ਤੇ ਬਣਾਇਆ ਬਾਬੇ ਬੁੱਢੇ ਤੇ ਭਾਈ ਗੁਰਦਾਸ ਨੇ। ਅੱਜ ਤਖ਼ਤ ਉੱਪਰ ਮੇਰੀ ਸਰਕਾਰ ਬਿਰਾਜਮਾਨ ਹੋਏ। ਉਥੇ ਗੁਰੂ ਦੇ ਕੋਲ ਦੋ ਢਾਡੀ ਆਏ ਹਨ। ਇਕ ਦਾ ਨਾਮ ਭਾਈ ਨੱਥਾ ਹੈ ਅਤੇ ਦੂਜੇ ਦਾ ਨਾਮ ਭਾਈ ਅਬਦੁੱਲਾ ਹੈ। ਦੋਨੋਂ ਸੱਕੇ ਭਰਾ ਹਨ। ਇਕ ਸਰੰਗੀ ਵਜਾਉਂਦਾ ਹੈ ਤੇ ਦੂਜਾ ਢੱਡ ਵਜਾਉਂਦਾ ਹੈ। ਜਿਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਤਖ਼ਤ ਉੱਪਰ ਬੈਠੇ ਹਨ, ਉਦੋਂ ਉਹ ਲਿਖਦੇ ਹਨ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ! ਤੇਰੇ ਢਾਡੀਆਂ ਨੇ ਅੱਜ ਜੱਸ ਕੀਤਾ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਉਸ ਵੇਲੇ ਕੀਮਤੀ ਹਾਥੀ ਭੇਟ ਕੀਤਾ ਗਿਆ ਤੇ ਵਾਰਾਂ ਗਾਉਣ ਵਾਲੇ ਨੂੰ ਗੁਰੂ ਜੀ ਕਹਿਣ ਲੱਗੇ ਕਿ ਅੱਜ ਤੋਂ ਬਾਅਦ ਜਿਹੜਾ ਹਾਥੀ ਸਾਨੂੰ ਦਿੱਤਾ ਗਿਆ ਹੈ, ਅਸੀਂ ਤੁਹਾਨੂੰ ਦਿੱਤਾ। ਤੁਸੀਂ ਹਾਥੀ ਉੱਪਰ ਚੜ੍ਹ ਕੇ ਆਇਉ। ਉਹਨਾਂ ਨੇ ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ ! ਸਾਨੂੰ ਆਪਣੀ ਸਿਫ਼ਤ ਲਈ ਰੱਖੀਂ।

ਪਹਿਲਾਂ ਤਖ਼ਤ ਬਣਿਆ, ਫਿਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਅੱਜ ਦੋ ਤਲਵਾਰਾਂ ਪਾਉਣ ਲੱਗੇ ਹਨ ਮੀਰੀ ਤੇ ਪੀਰੀ ਦੀਆਂ। ਮੀਰੀ ਅਤੇ ਪੀਰੀ ਦਾ ਅਰਥ ਕੀ ਹੈ ? ਮੀਰ ਦਾ ਅਰਥ ਹੈ ਬਾਦਸ਼ਾਹ ਅਤੇ ਪੀਰ ਦਾ ਅੱਖਰੀ ਅਰਥ ਹੈ ਜਿਹੜਾ ਰੂਹਾਨੀਅਤ ਵਿਚ ਪਹੁੰਚਿਆ ਹੋਇਆ ਹੈ। ਮੀਰ ਦਾ ਅੱਖਰੀ ਅਰਥ ਹੈ ਸੰਸਾਰ ਦੀ ਤਾਕਤ, ਬੱਲ ਤੇ ਪੀਰ ਦਾ ਅੱਖਰੀ ਅਰਥ ਹੈ ਅੰਦਰ ਦੀ ਰੂਹਾਨੀਅਤ। ਇਥੇ ਇਕ ਪ੍ਰਸ਼ਨ ਉੱਠੇਗਾ ਕਿ ਬਾਹਰ ਦਾ ਰਾਜ ਲੈਣ ਲਈ ਤਾਂ ਤਲਵਾਰ ਚਾਹੀਦੀ ਹੈ ਤੇ ਪੀਰੀ ਦੀ ਤਲਵਾਰ ਦਾ ਅਰਥ ਕੀ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤਾਂ ਨੇ ਪੀਰੀ ਨੂੰ ਵੀ ਤਲਵਾਰ ਦੇ ਨਾਲ ਤੁਲਨਾ ਦਿੱਤੀ ਹੈ। ਪੀਰੀ ਦੀ ਤਲਵਾਰ ਹੈ ਅੰਦਰ ਨੂੰ ਕਮਾਉਣਾ।

ਸਾਰੀ ਜ਼ਿੰਦਗੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਤੇ ਵੀ ਪੀਰੀ ਦੀ ਤਲਵਾਰ ਨਹੀਂ ਕੱਢੀ, ਉਹ ਮਿਆਨ ਵਿਚ ਹੀ ਰਹੀ। ਮਹਾਰਾਜ ! ਇਹ ਪੀਰੀ ਦੀ ਤਲਵਾਰ ਪ੍ਰਤੀਕ ਹੈ, ਪਰ ਸਾਨੂੰ ਦੱਸੋ ਕਿ ਇਹ ਪੀਰੀ ਦੀ ਤਲਵਾਰ ਕਿਨ੍ਹਾਂ ਨੂੰ ਖ਼ਤਮ ਕਰੇਗੀ ? ਕਹਿਣ ਲੱਗੇ, ਪੀਰੀ ਦੀ ਤਲਵਾਰ ਖ਼ਤਮ ਕਰੇਗੀ ਕਿ-

*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਸੋ ਐਸੋ ਕਉਨੁ ਬਲੀ ਰੇ ॥*

(ਅੰਗ ੪੦੪)

ਹਜ਼ੂਰ ਨੇ ਕਿਹਾ, ਇਹ ਪੀਰੀ ਦੀ ਤਲਵਾਰ ਕਰੇਗੀ-

*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥*

(ਆਸਾ ਦੀ ਵਾਰ)

ਅਸੀਂ ਕਈ ਵਾਰੀ ਕਹਿ ਦਿੰਦੇ ਹਾਂ ਕਿ ਗੁਰੂ ਜੀ ਨੂੰ ਦੋ ਤਲਵਾਰਾਂ ਪਾਉਣ ਦੀ ਕੀ ਲੋੜ ਸੀ ? ਜਦੋਂ ਬਾਬੇ ਬੁੱਢੇ ਨੇ ਦੋ ਤਲਵਾਰਾਂ ਪੁਆਈਆਂ ਤਾਂ ਮਸੰਦਾਂ ਨੇ ਰੌਲਾ ਪਾ ਦਿੱਤਾ ਕਿ ਪਹਿਲੇ ਗੁਰੂ ਬਾਣੀ ਪੜ੍ਹਦੇ ਸਨ, ਪਰ ਇਹਨਾਂ ਨੇ ਦੋ ਤਲਵਾਰਾਂ ਕਿਉਂ ਪਾਈਆਂ ? ਉਸ ਸਮੇਂ ਹਜ਼ੂਰ 11 ਸਾਲ ਦੇ ਸਨ। ਜਦੋਂ ਹਜ਼ੂਰ ਤਲਵਾਰਾਂ ਪਾ ਕੇ ਬੈਠੇ ਤਾਂ ਉਹਨਾਂ ਦੇ ਕੋਲ ਬੈਠੇ ਹਨ ਭਾਈ ਗੁਰਦਾਸ। ਉਹਨਾਂ ਨੇ ਕਲਮ ਚੁੱਕੀ ਤੇ ਕਹਿਣ ਲੱਗੇ, ਦੁਨੀਆਂ ਦੇ ਲੋਕੋ ! ਜੇਕਰ ਆਪਣੇ ਘਰ ਦੇ ਬਾਗ਼ ਤੇ ਬਗ਼ੀਚੇ ਨੂੰ ਬਚਾਉਣਾ ਹੈ ਤਾਂ ਫਿਰ ਕੰਡਿਆਂ ਦੀ ਵਾੜ ਕਿਉਂ ਕਰਦੇ ਹੋ ? ਜੇ ਤੁਸੀਂ ਆਪਣੇ ਘਰ ਦਾ ਸਾਰਾ ਸਾਮਾਨ ਬਚਾਉਣਾ ਹੈ ਤਾਂ ਤੁਸੀਂ ਤਾਲੇ ਕਿਉਂ ਲਾਉਂਦੇ ਹੋ ? ਕਹਿਣ ਲੱਗੇ ਇਸ ਕਰ ਕੇ ਕਿ ਕੋਈ ਖ਼ਜ਼ਾਨੇ ਨੂੰ ਲੁੱਟ ਨਾ ਸਕੇ। ਇਸ ਲਈ ਗੁਰੂ ਨਾਨਕ ਦੀ ਫੁਲਵਾੜੀ ਨੂੰ ਕੋਈ ਉਜਾੜ ਨਾ ਸਕੇ। ਮੈਂ ਚਾਹੁੰਦਾ ਹਾਂ ਇਸ ਦੇ ਦੁਆਲੇ ਸ਼ਸਤਰਾਂ ਦੀ ਵਾੜ ਕਰ ਕੇ ਜਾਵਾਂ। ਭਾਈ ਗੁਰਦਾਸ ਕਹਿਣ ਲੱਗੇ ਕਿ ਕੁਦਰਤ ਦਾ ਇਕ ਨੇਮ ਹੈ ਕਿ ਗੁਲਾਬ ਫੁੱਲ ਦੇ ਨਾਲ ਤਿੱਖਾ ਕੰਡਾ ਹੈ। ਚੰਦਨ ਦੇ ਪੇੜ ਨਾਲ ਸੱਪ ਹੈ। ਉਥੇ ਭਾਈ ਸਾਹਿਬ ਨੇ ਇਕ ਵਾਰ ਦੀ ਪਉੜੀ ਕਹੀ। ਕਹਿਣ ਲੱਗੇ-

*ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।*
*ਸਪ ਲਪੇਟੇ ਚੰਨਣੈ ਬੂਹੇ ਜੰਦਾ ਕੁਤਾ ਜਾਗੈ।*

(ਵਾਰ ੨੬, ਪਉੜੀ ੨੫)

ਇਸੇ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਅੱਜ ਦੋ ਤਲਵਾਰਾਂ ਪਾਈਆਂ। ਗੁਰੂ ਹਰਿਗੋਬਿੰਦ ਸਾਹਿਬ ਨੇ ਤਲਵਾਰਾਂ ਪਾਉਣ ਤੋਂ ਬਾਅਦ ਤਕਰੀਰ ਦਿੱਤੀ ਕਿ ਅੱਜ ਤੋਂ ਬਾਅਦ ਮੈਨੂੰ ਸੋਨੇ ਦੇ ਗਹਿਣੇ ਨਹੀਂ, ਅੱਜ ਤੋਂ ਬਾਅਦ ਮੈਨੂੰ ਇਕੱਲੇ ਚਾਂਦੀ ਦੀਆਂ ਮੋਹਰਾਂ ਜਾਂ ਸਿੱਕੇ ਨਹੀਂ, ਅੱਜ ਤੋਂ ਬਾਅਦ ਕੀਮਤੀ ਸ਼ਸਤਰ, ਕੀਮਤੀ ਘੋੜੇ, ਕੀਮਤੀ ਜਵਾਨੀਆਂ ਚਾਹੀਦੀਆਂ ਹਨ ਤੇ ਨਾਲ ਸ਼ਬਦ ਕਿਹਾ ਕਿ ਮਤ ਸੋਚਿਉ ਕਿ ਅਸੀਂ ਮੁੱਠੀ ਭਰ ਹਾਂ। ਜਿੰਨੇ ਵੀ ਦਰਿਆ ਪਹਾੜਾਂ ਵਿਚੋਂ ਨਿਕਲਦੇ ਹਨ ਉਹਨਾਂ ਦੇ ਨਿੱਕੇ-ਨਿੱਕੇ ਸੋਮੇ ਜੇਕਰ ਇਕ ਵਾਰੀ ਪਾਟ ਜਾਣ ਤਾਂ ਦਰਿਆ ਬਣਦੇ ਹਨ ਤੇ ਦਰਿਆਵਾਂ ਦੇ ਰਸਤੇ ਪਹਾੜ ਵੀ ਨਹੀਂ ਰੋਕ ਸਕਦੇ। ਦੂਜੀ ਗੱਲ ਕਹੀ ਕਿ ਇਕ ਨਿੱਕੀ ਜਿਹੀ ਤੀਲੀ ਜੰਗਲ ਨੂੰ ਫੂਕ ਕੇ ਰੱਖ ਸਕਦੀ ਹੈ। ਆਖ਼ਿਰ ਤੁਸੀਂ ਤਾਂ ਉਹ ਸਿੱਖ ਹੋ ਜਿਨ੍ਹਾਂ ਦੇ ਹਿਰਦੇ ਨੂੰ ਅਜੇ ਕੁਝ ਦਿਨ ਪਹਿਲਾਂ ਤੱਤੀ ਤਵੀ ਉੱਪਰ ਭੁੰਨਿਆ ਗਿਆ ਹੈ। ਹਜ਼ੂਰ ਨੇ ਦਸਤਾਰ ਸਜਾਈ ਤੇ ਨਾਲ ਸ਼ਬਦ ਕਿਹਾ-

*ਦੋ ਤਲਵਾਰਾਂ ਬਧੀਆਂ ਇਕ ਮੀਰ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜ਼ੀਰ ਦੀ।*

*ਹਿੰਮਤ ਬਾਹਾਂ ਕੋਟਗੜ੍ਹ ਦਰਵਾਜ਼ਾ ਬਲਖ਼ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਲ ਮਾਰ ਦੁਸ਼ਟਾਂ ਭਰੇ ਤਗੀਰ ਦੀ।*

ਤੇ ਅਖ਼ੀਰ ਵਿਚ ਕਹਿਣ ਲੱਗੇ-

*ਪਗ ਤੇਰੀ ਕੀ ਜਹਾਂਗੀਰ ਦੀ।*

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਪਾਈਆਂ। ਸਿੱਖ ਲਈ ਪੀਰ ਗੁਰੂ ਪਾਤਿਸ਼ਾਹ ਹੈ ਤੇ ਜੋ ਹਰਿਮੰਦਰ ਵਿਚੋਂ ਅਵਾਜ਼ ਆਉਂਦੀ ਹੈ-

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥*
*ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ।*

(ਅੰਗ ੯੬੭)

ਪ੍ਰਮਾਤਮਾ ਪਾਤਿਸ਼ਾਹ, ਗੁਰੂ ਪਾਤਿਸ਼ਾਹ ਤੇ ਜਿਸ ਦੇ ਅੰਦਰ ਮੀਰੀ-ਪੀਰੀ ਵੱਸ ਜਾਏ, ਉਹ ਸਿੱਖ ਵੀ ਪਾਤਿਸ਼ਾਹ। ਉਸਨੂੰ ਗੁਰੂ ਨੇ ਕਿਹਾ-

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*

(ਜਪੁ ਜੀ ਸਾਹਿਬ)

ਅੱਜ ਮੇਰੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਮਣੇ ਜੇਕਰ ਜਹਾਂਗੀਰ ਝੁੱਕਿਆ ਤਾਂ ਇਹ ਮੀਰੀ-ਪੀਰੀ ਦੀ ਸ਼ਕਤੀ ਸੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਕ੍ਰਿਪਾ ਕਰਨ, ਅਸੀਂ ਅੰਦਰ ਦੀ ਪੀਰੀ ਨੂੰ ਸ਼ਬਦ ਦੀ ਕਮਾਈ ਨਾਲ ਪ੍ਰਪੱਕ ਰੱਖੀਏ ਤੇ ਬਾਹਰ ਦੀ ਮੀਰੀ ਸ਼ਸਤਰਾਂ ਨੂੰ ਧਾਰਨ ਕਰ ਕੇ ਮਿਲਦੀ ਹੁੰਦੀ ਹੈ। ਹੋਈਆਂ ਬੇਅੰਤ ਭੁੱਲਾਂ ਆਪ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਗੁਰਸਿਖਾ ਕੀ ਹਰਿ ਧੂੜਿ ਦੇਹਿ

ਪਰਮ ਸਨਮਾਨ ਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤਬਾਣੀ ਵਿਚ ਹਜ਼ੂਰ ਨੇ ਸਭ ਤੋਂ ਪਹਿਲਾਂ ਤਾਂ ਉਸ ਪਰੀਪੂਰਨ ਪ੍ਰਮਾਤਮਾ ਦੀ ਸਿਫ਼ਤ ਵਿਚ ਸ਼ਬਦ ਉਚਾਰਣ ਕੀਤੇ ਹਨ। ਜਿਸ ਪ੍ਰਮੇਸ਼ਰ ਨੇ ਸਭ ਕੁਝ ਸਿਰਜਿਆ ਹੈ, ਤੇ ਸਿਰਜ ਕੇ ਜਿਹੜਾ ਸਭ ਦੀ ਸੰਭਾਲ ਪਿਆ ਕਰਦਾ ਹੈ, ਉਸ ਪ੍ਰਮਾਤਮਾ ਦੀ ਸਿਫ਼ਤ ਵਿਚ ਅਨੇਕਾਂ ਸ਼ਬਦ ਹਨ, ਜਿਵੇਂ-

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥*
*ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ।੧॥*

(ਅੰਗ ੭੩੫)

ਇਹ ਵੀ ਸਿਫ਼ਤ ਹੈ। ਜਪੁਜੀ ਸਾਹਿਬ ਅਸੀਂ ਪੜ੍ਹਦੇ ਹਾਂ। ਹਜ਼ੂਰ ਉਹਦੇ ਵਿਚ ਵੀ ਸਿਫ਼ਤ ਕਰਦੇ ਹਨ-

*ਜੇ ਹਉ ਜਾਣਾ ਆਖਾ ਨਾਹੀ*

ਮੈਂ ਤੇਰੇ ਬਾਰੇ ਜੇ ਮੁਕੰਮਲ ਜਾਣ ਵੀ ਲਵਾਂ ਅਤੇ ਉਸ ਜਾਣੇ ਹੋਏ ਨੂੰ ਮਾਣਿਆ ਤਾਂ ਜਾ ਸਕਦਾ ਹੈ, ਪਰ ਜੇ ਕੋਈ ਕਹੇ ਕਿ ਉਸ ਮਾਣੇ ਹੋਏ ਨੂੰ ਕੋਈ ਜ਼ਬਾਨ ਨਾਲ ਬਿਆਨ ਕਰ ਦੇਵੇ, ਤਾਂ ਇਹ ਬੜਾ ਔਖਾ ਹੈ। ਮਾਨਣ ਦੀ ਤਾਂ ਕੋਈ ਹੱਦ ਨਹੀਂ, ਪਰ ਬਿਆਨ ਕਰਨ ਦੀ ਕੋਈ ਹੱਦ ਹੈ। ਹਜ਼ੂਰ ਨੇ ਕਿਹਾ-

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*
*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

(ਜਪੁ ਜੀ ਸਾਹਿਬ)

ਜਿਹੜਾ ਸਭ ਨੂੰ ਰਿਜ਼ਕ ਦੇਂਦਾ ਹੈ, ਸਭ ਦੀ ਸੰਭਾਲ ਕਰਦਾ ਹੈ ਉਹ ਮੈਨੂੰ ਭੁੱਲ ਨਾ ਜਾਏ। ਬਾਣੀ ਵਿਚ ਹਜ਼ੂਰ ਨੇ ਸਿਫ਼ਤ ਕਰਦਿਆਂ ਕਿਹਾ ਹੈ-

*ਤੂ ਸੁਲਤਾਨ ਕਹਾ ਹਉ ਮੀਆ*

ਹਜ਼ੂਰ ਨੇ ਕਿਹਾ, ਤੂੰ ਬਾਦਸ਼ਾਹ ਹੈਂ, ਤੂੰ ਸੁਲਤਾਨ ਹੈਂ, ਤੇ ਮੈਂ ਸੁਲਤਾਨ ਦੇ ਸਾਹਮਣੇ ਖੜਾ ਹੋ ਕੇ ਕਹਿ ਰਿਹਾ ਹਾਂ ਮੀਆਂ ਜੀ, ਤਾਂ ਇਹ ਕੋਈ ਤੇਰੀ ਸਿਫ਼ਤ ਹੈ ? ਜਿੰਨਾ ਤੇਰਾ ਰੁਤਬਾ ਉੱਚਾ ਹੈ, ਜਿੰਨੀ ਤੇਰੀ ਪਦਵੀ ਉੱਚੀ ਹੈ, ਮੇਰੇ ਕੋਲ ਓਨੇ ਉੱਚੇ ਕਹਿਣ ਜੋਗ ਸ਼ਬਦ ਨਹੀਂ। ਤੂੰ ਇਤਨਾ ਵੱਡਾ ਹੈਂ ਕਿ ਮੇਰੀ ਜ਼ਬਾਨ ਵਿਚੋਂ ਸ਼ਬਦ ਹੀ ਕੋਈ ਨਹੀਂ ਨਿਕਲਦਾ। ਜਿੰਨਾ ਤੂੰ ਵੱਡਾ ਹੈਂ, ਤੇਰੀ ਵਡਿਆਈ ਕਰਨ ਵਿਚ ਮੇਰੇ ਸ਼ਬਦ ਛੋਟੇ ਹੀ ਪੈ ਗਏ। ਇਹਦਾ ਮਤਲਬ ਹੈ ਇਹ ਵੀ ਸਿਫ਼ਤ ਹੈ-

*ਤੂ ਸੁਲਤਾਨ ਕਹਾ ਹਉ ਮੀਆ ਤੇਰੀ ਕਵਨ ਵਡਾਈ॥*
*ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥*

(ਸ਼ਬਦ ਹਜ਼ਾਰੇ)

ਜੋ ਤੂੰ ਕਹਿੰਦਾ ਹੈਂ, ਦੱਸਦਾ ਹੈਂ, ਮੈਂ ਬੋਲ ਦੇਂਦਾ ਹਾਂ, ਮੇਰੇ ਮੂਰਖ ਤੋਂ ਕੁਝ ਕਿਹਾ ਨਹੀਂ ਜਾਂਦਾ। ਬਾਣੀ ਵਿਚ ਅਸੀਂ ਇਹ ਪੜ੍ਹਦੇ ਹਾਂ, ਕਿ ਇਕ ਮੱਛੀ ਪਾਣੀ ਦੇ ਵਿਚ ਰਹਿੰਦੀ ਹੈ। ਦਰਿਆ ਵਿਚ ਪਾਣੀ ਬਹੁਤ ਗਹਿਰਾ ਹੈ। ਹੁਣ ਮੱਛੀ ਪਾਣੀ ਨੂੰ ਮਾਣ ਸਕਦੀ ਹੈ, ਪਾਣੀ ਵਿਚੋਂ ਖ਼ੁਰਾਕ ਲੈ ਸਕਦੀ ਹੈ, ਮੱਛੀ ਪਾਣੀ ਵਿਚੋਂ ਜੀਵਨ ਲੈ ਸਕਦੀ ਹੈ, ਪਰ ਇਕੋ ਵੇਲੇ ਕੋਈ ਵੀ ਮੱਛੀ ਬਾਹਰ ਨਿਕਲ ਕੇ ਇਹ ਨਹੀਂ ਦੱਸ ਸਕੇਗੀ, ਕਿ ਲੋਕੋ ! ਜਿਸ ਦਰਿਆ ਵਿਚ, ਜਿਸ ਸਮੁੰਦਰ ਵਿਚ ਮੈਂ ਰਹਿੰਦੀ ਹਾਂ, ਉਹ ਸਮੁੰਦਰ ਕਿੰਨਾ ਕੁ ਵੱਡਾ ਹੈ, ਆਉ ਮੈਂ ਉਹਦੀ ਗਹਿਰਾਈ ਮਾਪ ਕੇ ਤੁਹਾਨੂੰ ਦੱਸਾਂ। ਮੱਛੀ ਮਾਣ ਸਕਦੀ ਹੈ ਪਰ ਜ਼ਬਾਨ ਤੋਂ ਮੁਕੰਮਲ ਬਿਆਨ ਨਹੀਂ ਕਰ ਸਕਦੀ। ਹਜ਼ੂਰ ਨੇ ਕਿਹਾ, ਪ੍ਰਮਾਤਮਾ ! ਤੂੰ ਤਾਂ ਅਸਗਾਹ ਸਾਗਰ ਹੈਂ, ਅਸੀਂ ਤੇਰੇ ਵਿਚ ਰਹਿਣ ਵਾਲੀਆਂ ਮੱਛੀਆਂ ਦੀ ਤਰ੍ਹਾਂ ਹਾਂ। ਤੈਨੂੰ ਮਾਣਿਆ ਜਾ ਸਕਦਾ ਹੈ, ਤੇਰੇ ਕੋਲੋਂ ਸੁੱਖ ਪ੍ਰਾਪਤ ਕੀਤੇ ਜਾ ਸਕਦੇ ਹਨ, ਪਰ ਮੁਕੰਮਲ ਤੌਰ 'ਤੇ ਤੇਰੀ ਸਿਫ਼ਤ ਅਸੀਂ ਨਹੀਂ ਕਰ ਸਕਦੇ, ਕਿਉਂਕਿ-

*ਤੂ ਦਰੀਆਉ ਦਾਨਾ ਬੀਨਾ*

ਦੋ ਸ਼ਬਦ ਹਨ - ਦਾਨਾ ਤੇ ਬੀਨਾ। ਦਾਨਾ ਦਾ ਅੱਖਰੀ ਅਰਥ ਦਾਣਾ ਨਹੀਂ, ਦਾਨਾ ਦਾ ਅਰਥ ਹੈ ਸਿਆਣਾ, ਤੇ ਬੀਨਾ ਦਾ ਅੱਖਰੀ ਅਰਥ ਹੈ ਵੇਖਣ ਵਾਲਾ। ਤੂੰ ਸਿਆਣਾ ਵੀ ਹੈਂ ਤੇ ਸਾਰਿਆਂ ਨੂੰ ਵੇਖਣ ਵਾਲਾ ਵੀ ਹੈਂ।

*ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

(ਅੰਗ ੨੫)

ਮੈਂ ਮੱਛੀ ਕਿਤੇ ਤੇਰਾ ਅੰਤ ਪਾ ਸਕਦੀ ਹਾਂ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿੰਨੇ ਵੀ ਮਹਾਂ ਪੁਰਸ਼ ਹਨ, ਜਿਵੇਂ-ਜਿਵੇਂ ਕਿਸੇ ਦਾ ਰਿਸ਼ਤਾ ਬਣਿਆ, ਉਹਨਾਂ ਨੇ ਉਸ ਢੰਗ ਨਾਲ ਪ੍ਰਮਾਤਮਾ ਨੂੰ ਪੁਕਾਰਨਾ ਸ਼ੁਰੂ ਕੀਤਾ, ਸਿਫ਼ਤ ਕੀਤੀ। ਉਦਾਹਰਣ ਦੇ ਤੌਰ ਤੇ, ਕਿਤੇ ਤਾਂ ਬਾਣੀ ਵਿਚ ਰੱਬ ਨੂੰ ਬੇਲੀ ਕਹਿ ਕੇ ਪੁਕਾਰਨਾ ਸ਼ੁਰੂ ਕੀਤਾ। ਬੇਲੀ ਸ਼ਬਦ ਬੜਾ ਸੌਖਾ ਹੈ। ਜਿਸ ਨੂੰ ਅਸੀਂ ਯਾਰ ਕਹਿ ਲਈਏ, ਮਿੱਤਰ ਕਹਿ ਲਈਏ, ਪ੍ਰਮਾਤਮਾ ਨੂੰ ਯਾਰ ਕਹਿ ਕੇ ਬੁਲਾਇਆ-

*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*

(ਅੰਗ ੭੦੩)

ਕਿਤੇ ਪ੍ਰਮਾਤਮਾ ਨੂੰ ਆਪਣਾ ਮਿੱਤਰ ਕਹਿ ਕੇ ਬੁਲਾਇਆ-

*ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥*

(ਅੰਗ ੧੦੯੪)

ਮਿੱਤਰ ਬਣਾ ਲਿਆ। ਕਿਤੇ ਉਹਦੇ ਨਾਲ ਰਿਸ਼ਤਾ ਪਿਤਾ ਵਾਲਾ ਬਣਾ ਲਿਆ, ਕਿਤੇ ਪੁੱਤਰ ਵਾਲਾ ਬਣਾ ਲਿਆ-

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*

(ਅੰਗ ੧੦੩)

ਹੁਣ ਉਥੇ ਮਾਤਾ ਤੇ ਪਿਤਾ ਵਾਲਾ ਰਿਸ਼ਤਾ ਬਣਾ ਲਿਆ। ਕਿਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰਮਾਤਮਾ ਨੂੰ ਪਤੀ ਕਹਿ ਕੇ ਕਿਹਾ ਹੈ ਕਿ ਮੈਂ ਤੇਰੀ ਇਸਤਰੀ ਹਾਂ ਤੇ ਤੂੰ ਮੇਰਾ ਕੰਤ ਹੈਂ।

*ਮੈ ਕਾਮਣਿ ਮੇਰਾ ਕੰਤੁ ਕਰਤਾਰੁ॥*
*ਜੇਹਾ ਕਰਾਏ ਤੇਹਾ ਕਰੀ ਸੀਗਾਰੁ॥ ੧॥*

(ਅੰਗ ੧੧੨੮)

*ਮੈ ਬਉਰੀ ਮੇਰਾ ਰਾਮੁ ਭਤਾਰੁ॥*
*ਰਚਿ ਰਚਿ ਤਾ ਕਉ ਕਰਉ ਸਿੰਗਾਰੁ॥ ੧॥*

(ਅੰਗ ੧੧੬੪)

ਜਿਵੇਂ ਅਸੀਂ ਦੁਨੀਆਂ ਵਿਚ ਰਿਸ਼ਤੇ ਬਣਾਉਂਦੇ ਹਾਂ— ਪਤੀ ਤੇ ਪਤਨੀ ਦਾ ਰਿਸ਼ਤਾ, ਪਿਤਾ ਤੇ ਪੁੱਤਰ ਦਾ ਰਿਸ਼ਤਾ, ਭੈਣ ਤੇ ਭਰਾ ਦਾ ਰਿਸ਼ਤਾ, ਮਾਪਿਆਂ ਦੇ ਰਿਸ਼ਤੇ— ਗੁਰਮੁਖੋ ! ਸੱਚ ਜਾਣੋ, ਅਸੀਂ ਦੁਨੀਆਂ ਦੇ ਰਿਸ਼ਤਿਆਂ ਦਾ ਮਾਣ ਕਰ ਕੇ ਜਿਉਂਦੇ ਹਾਂ, ਪਰ ਜਿਨ੍ਹਾਂ ਦਾ ਮਾਣ ਕਰਦੇ ਹਾਂ, ਇਕ ਵੀ ਰਿਸ਼ਤਾ ਅੱਗੇ ਨਹੀਂ ਨਿਭਦਾ, ਤੇ ਭਗਤਾਂ ਨੇ ਦੁਨੀਆਂ ਦੇ ਗੂੜ੍ਹੇ ਰਿਸ਼ਤੇ ਛੱਡ ਕੇ, ਪ੍ਰਮਾਤਮਾ ਨਾਲ ਇਹੋ ਜਿਹਾ ਰਿਸ਼ਤਾ ਬਣਾਇਆ ਹੈ ਕਿ ਉਹ ਪਿਉ ਬਣ

ਕੇ ਵੀ ਨਾਲ ਨਿੱਭਦਾ ਹੈ, ਉਹ ਭਰਾ ਬਣ ਕੇ ਵੀ ਨਾਲ ਨਿੱਭਦਾ ਹੈ ਅਤੇ ਸੱਚ ਜਾਣੋ, ਜਿਸ ਦਿਨ ਬੰਦੇ ਦੇ ਕੋਲ ਤਨਹਾਈ ਹੁੰਦੀ ਹੈ ਜਾਂ ਅਤਿ ਦਾ ਉਦਾਸ ਹੁੰਦਾ ਹੈ ਤਾਂ ਉਸ ਦਿਨ ਰੱਬ ਯਾਰ ਬਣ ਕੇ ਉਹਦੇ ਨਾਲ ਗੱਲਾਂ ਕਰਦਾ ਹੈ, ਕਿਉਂਕਿ ਉਹ ਹਰ ਵਕਤ ਉਸ ਦਾ ਸਹਾਰਾ ਬਣਿਆ ਹੈ। ਇਕ ਤਾਂ ਪ੍ਰਮਾਤਮਾ ਦੀ ਸਿਫ਼ਤ ਕੀਤੀ ਗਈ ਹੈ ਬਾਣੀ ਵਿਚ, ਤੇ ਦੂਸਰਾ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਦੀ ਵੀ ਬੜੀ ਸਿਫ਼ਤ ਕੀਤੀ ਗਈ ਹੈ। ਬਹੁਤ ਹਿੱਸਾ ਬਾਣੀ ਵਿਚ ਗੁਰੂ ਦੀ ਸਿਫ਼ਤ ਦਾ ਹੈ। ਕਿਉਂਕਿ ਪ੍ਰਮਾਤਮਾ ਨਿਰਗੁਣ ਹੈ, ਪ੍ਰਮਾਤਮਾ ਨਿਰਾਕਾਰ ਹੈ, ਪ੍ਰਮਾਤਮਾ ਦਾ ਕੋਈ ਰੂਪ, ਰੇਖ, ਰੰਗ ਨਹੀਂ। ਜੇ ਇਕ ਨਿਰਾਕਾਰ ਵਾਲਾ ਪੱਖ ਤੱਕੀਏ ਤਾਂ ਪ੍ਰਮਾਤਮਾ ਜਦੋਂ ਆਪਣੀ ਝਲਕ ਦਿਖਾਂਦਾ ਹੈ, ਅਕਾਰ ਧਾਰਨ ਕਰਦਾ ਹੈ, ਗੁਣ ਸਮੇਤ ਪ੍ਰਗਟ ਹੁੰਦਾ ਹੈ ਤਾਂ ਉਸ ਦਿਨ ਪ੍ਰਮਾਤਮਾ ਫਿਰ ਗੁਰੂ ਵਿਚ ਪ੍ਰਵੇਸ਼ ਹੁੰਦਾ ਹੈ। ਤੇ ਜਦੋਂ ਜਗਿਆਸੂ ਗੁਰੂ ਵਿਚੋਂ ਰੱਬ ਨੂੰ ਦੇਖਦਾ ਹੈ ਤੇ ਜਿੰਨੀਆਂ ਪ੍ਰਮਾਤਮਾ ਦੀਆਂ ਸਿਫ਼ਤਾਂ ਕਰਦਾ ਹੈ, ਓਨੀਆਂ ਗੁਰੂ ਦੀਆਂ ਕਰਨ ਲੱਗ ਪੈਂਦਾ ਹੈ। ਇਸ ਤੋਂ ਅੱਗੇ ਤੱਕੋ। ਜਿੰਨਾ ਕੋਈ ਗੁਰੂ ਦੀ ਸਿਫ਼ਤ ਕਰੇਗਾ, ਉਸ ਦੀ ਏਨੀ ਅਚਰਜ ਵਡਿਆਈ ਹੈ ਕਿ ਜਿੰਨੀ ਤੁਸੀਂ ਗੁਰੂ ਦੀ ਵਡਿਆਈ ਕਰੋਗੇ, ਸੱਚ ਜਾਣੋ, ਪੂਰੀ ਗੁਰੂ ਦੀ ਵਡਿਆਈ, ਉਸ ਸਿੱਖ ਦੇ ਅੰਦਰ ਪ੍ਰਵੇਸ਼ ਕਰ ਜਾਵੇਗੀ। ਜਿੰਨਾ ਵੱਡਾ ਗੁਰੂ ਹੈ, ਵਡਿਆਈ ਕਰਨ ਵਾਲੇ ਨੂੰ, ਉਸ ਸਿੱਖ ਨੂੰ ਵੀ ਗੁਰੂ ਓਨਾ ਵੱਡਾ ਬਣਾ ਦੇਂਦਾ ਹੈ। ਹਜ਼ੂਰ ਦਾ ਬਚਨ ਹੈ-

*ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥*

(ਆਸਾ ਦੀ ਵਾਰ)

ਇਹਦੇ ਅਰਥ ਹਨ ਕਿ ਆਪਣੇ ਗੁਰੂ ਨੂੰ ਵੱਡਾ ਕਹਿ। ਕਈ ਵਾਰੀ ਮੈਂ ਸੋਚਦਾ ਹਾਂ ਕਿ ਜੋਤ ਗੁਰੂ ਨਾਨਕ ਸਾਹਿਬ ਜੀ ਦੀ ਸਾਰਿਆਂ ਵਿਚ ਵਰਤਦੀ ਹੈ। ਸਿੰਘ ਸਾਹਿਬ ਗੁਰੂ ਨਾਨਕ ਸਾਹਿਬ ਜੀ ਦੀਆਂ ਕੁਝ ਸਾਖੀਆਂ ਸੁਣਾ ਕੇ ਗਏ ਹਨ। ਬੈਠਿਆਂ ਮਨ ਵਿਚ ਆਇਆ ਕਿ ਦੇਖੋ ਜੋਤ ਗੁਰੂ ਨਾਨਕ ਸਾਹਿਬ ਜੀ ਦੀ ਵਰਤਦੀ ਹੈ, ਪਰ ਜਦੋਂ ਕਿਤੇ ਗੁਰੂ ਅੰਗਦ ਸਾਹਿਬ ਜੀ ਨੂੰ ਪੁੱਛੋ ਤਾਂ ਉਹ ਕਹਿੰਦੇ ਹਨ, ਨਹੀਂ ਗੁਰੂ ਨਾਨਕ ਸਾਹਿਬ ਤੋਂ ਵੱਡਾ ਕੋਈ ਨਹੀਂ। ਗੁਰੂ ਰਾਮਦਾਸ ਸਾਹਿਬ ਜੀ ਨੂੰ ਪੁੱਛੋ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਤਾਂ ਰੁਲਦਿਆਂ ਕੀੜਿਆਂ ਨੂੰ ਗਲੇ ਹੀ ਗੁਰੂ ਨਾਨਕ ਨੇ ਲਗਾਇਆ ਹੈ। ਜੇ ਗੁਰੂ ਅਰਜਨ ਸਾਹਿਬ ਨੂੰ ਪੁੱਛੋ ਤਾਂ ਉਹ ਕਹਿੰਦੇ ਹਨ, ਨਹੀਂ ਭਾਈ ! ਚੜ੍ਹਦੇ ਤੋਂ ਲੈ ਕੇ ਲਹਿੰਦੇ ਤੱਕ ਗੁਰੂ ਨਾਨਕ ਵਰਗਾ ਵੱਡਾ ਘਰ ਕੋਈ ਨਹੀਂ ਮਿਲਦਾ। ਉਹਨਾਂ ਦੇ ਸਿਰਫ਼ ਫੁਰਮਾਣ ਹਨ। ਗੁਰੂ ਅੰਗਦ ਸਾਹਿਬ ਨੇ ਫ਼ੁਰਮਾਇਆ ਹੈ-

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥ ੧॥*

(ਅੰਗ ੧੫੦)

ਜਿਸ ਦੇ ਉੱਤੇ ਗੁਰੂ ਨਾਨਕ ਤਰੁੱਠ ਪਿਆ, ਉਹਨੂੰ ਹੋਰ ਕਿਸੇ ਸਿਖਿਆ ਦੀ ਕੀ ਲੋੜ ਹੈ। ਗੁਰੂ ਰਾਮਦਾਸ ਜੀ ਨੇ ਕਿਹਾ ਕਿ ਅਸੀਂ ਕੀੜਿਆਂ ਦੀ ਤਰ੍ਹਾਂ ਰੁਲਦੇ ਸਾਂ–

*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ*
*ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ*
*ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥*

(ਅੰਗ ੧੬੭)

ਗੁਰੂ ਅਰਜਨ ਸਾਹਿਬ ਨੇ ਕਿਹਾ–

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ*

ਮੈਨੂੰ ਕੋਈ ਪਤਾ ਨਹੀਂ ਕਿ ਗਿਆਨ ਦੇ ਗ੍ਰੰਥ ਕੀ ਹਨ। ਹੁਣ ਜੇ ਸਾਡੇ ਕੋਲ ਗਿਆਨ ਨਹੀਂ, ਜੇ ਕਿਸੇ ਬੰਦੇ ਕੋਲ ਧਿਆਨ ਨਹੀਂ, ਹੁਣ ਸਮਾਧੀ ਨਹੀਂ, ਉਹਨੂੰ ਧਿਆਨ ਲਾਉਣਾ ਨਹੀਂ ਆਉਂਦਾ, ਤੇ ਉਹਦੇ ਕਰਮ ਵੀ ਚੰਗੇ ਨਹੀਂ, ਤਾਂ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਮਨਾ ! ਤੇਰੇ ਕੋਲ ਗਿਆਨ ਨਹੀਂ, ਤੇਰੇ ਕੋਲ ਧਿਆਨ ਨਹੀਂ, ਤੇਰੇ ਕੋਲ ਕਰਮ ਚੰਗੇ ਨਹੀਂ, ਤੂੰ ਪ੍ਰਮਾਤਮਾ ਦੀ ਸਾਰ ਨੂੰ ਨਹੀਂ ਜਾਣਿਆ ਤਾਂ ਤੇਰਾ ਬਣੇਗਾ ਕੀ ? ਆਪੇ ਉਤਰ ਦਿੱਤਾ ਹੈ, ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਸਭ ਤੋਂ ਵੱਡਾ ਹੈ। ਜਿਹੜਾ ਧੰਨ ਗੁਰੂ ਨਾਨਕ ਸਾਹਿਬ ਨੂੰ ਪੁਕਾਰਦਾ ਹੈ, ਉਸ ਦੀ ਗੁਰੂ ਨਾਨਕ ਸਾਹਿਬ ਰੱਖ ਲੈਂਦਾ ਹੈ। ਅਸੀਂ ਬਚਨ ਪੜ੍ਹਦੇ ਹਾਂ–

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ*

ਇਹਦਾ ਮਤਲਬ ਹੈ ਕਿ ਪ੍ਰਮਾਤਮਾ ! ਮੈਂ ਗਿਆਨੀ ਨਹੀਂ, ਮੈਨੂੰ ਕੋਈ ਗਿਆਨ ਨਹੀਂ ਆਉਂਦਾ। ਮੈਂ ਧਿਆਨੀ ਨਹੀਂ, ਮੈਂ ਧਿਆਨ ਲਗਾ ਕੇ ਦੋ ਘੜੀਆਂ ਨਹੀਂ ਬੈਠ ਸਕਦਾ। ਤੇ ਮੈਨੂੰ ਇਹ ਵੀ ਪਤਾ ਕੋਈ ਨਹੀਂ ਕਿ ਧਰਮ ਦੇ ਕਰਮ ਕੀ ਹੁੰਦੇ ਹਨ–

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਕਲ ਦਾ ਅੱਖਰੀ ਅਰਥ ਹੈ ਸੰਸਾਰ, ਕਹਿੰਦੇ ਹਨ, ਮੇਰਾ ਤਾਂ ਗੁਰੂ ਨਾਨਕ ਸਾਹਿਬ ਸਭ ਤੋਂ ਵੱਡਾ ਹੈ, ਜਿਸ ਨੇ ਕਲਯੁਗੀ ਸੰਸਾਰ ਵਿਚ ਮੇਰੀ ਰੱਖ ਲਈ। ਧੰਨ ਗੁਰੂ ਨਾਨਕ ਸਾਹਿਬ ਦੀ ਸਿਫ਼ਤ ਵਿਚ ਕਿਹਾ–

*ਸਤਿਗੁਰੁ ਵਡਾ ਕਰਿ ਸਾਲਾਹੀਐ*
*ਜਿਸੁ ਵਿਚਿ ਵਡੀਆ ਵਡਿਆਈਆ॥*
*ਸਹਿ ਮੇਲੇ ਤਾ ਨਦਰੀ ਆਈਆ॥*

ਗੁਰੂ ਵਿਚ ਬੜੀਆਂ ਵਡਿਆਈਆਂ ਹਨ ਤੇ ਜਦੋਂ ਪ੍ਰਮਾਤਮਾ ਕਿਸੇ ਨੂੰ ਗੁਰੂ ਨਾਨਕ ਨਾਲ ਮੇਲਦਾ ਹੈ ਤਾਂ ਉਹਨੂੰ ਉਹ ਵਡਿਆਈਆਂ ਗੁਰੂ ਦੀਆਂ ਦਿੱਸਣ ਲੱਗ ਪੈਂਦੀਆਂ ਹਨ।

*ਸਹਿ ਮੇਲੇ ਤਾ ਨਦਰੀ ਆਈਆ॥*
*ਜਾ ਤਿਸੁ ਭਾਣਾ ਤਾ ਮਨਿ ਵਸਾਈਆ॥*
*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥*

ਜਿਨ੍ਹਾਂ ਦੇ ਮੱਥੇ 'ਤੇ ਗੁਰੂ ਨੇ ਆਪਣਾ ਹੱਥ ਰੱਖ ਦਿੱਤਾ, ਉਹਨਾਂ ਵਿਚੋਂ ਬੁਰਾਈਆਂ ਬਾਹਰ ਕੱਢ ਦਿੱਤੀਆਂ।

*ਸਹਿ ਤੁਠੈ ਨਉ ਨਿਧਿ ਪਾਈਆ॥*

(ਆਸਾ ਦੀ ਵਾਰ)

ਜਿਤਨੀ ਵਡਿਆਈ ਗੁਰੂ ਕੋਲ ਸੀ, ਤੇ ਜੇ ਕੋਈ ਗੁਰੂ ਨੂੰ ਵੱਡਾ ਕਹੇਗਾ, ਓਨੀ ਵਡਿਆਈ ਉਹਦੇ ਵਿਚ ਆ ਜਾਵੇਗੀ। ਉਸ ਗੁਰੂ ਨੂੰ ਧੰਨ ਕਹੋ, ਜਿਸ ਦਾ ਨਾਮ ਲਿਆਂ ਪ੍ਰਮਾਤਮਾ ਮਿਲ ਜਾਂਦਾ ਹੈ।

ਤੀਸਰਾ ਬਾਣੀ ਦੇ ਵਿਚ ਜਿਹੜੀ ਸਿਫ਼ਤ ਗੁਰੂ ਤੋਂ ਬਾਅਦ ਕੀਤੀ ਹੈ, ਉਹ ਗੁਰੂ ਨਾਲ ਜੁੜੇ ਹੋਏ ਸਿੱਖ ਦੀ ਕੀਤੀ ਹੈ। ਸਿੱਖ ਕੌਣ ਹੈ ? ਕਹਿਣ ਨੂੰ ਸਾਰੇ ਅਸੀਂ ਸ਼ਬਦ ਵਰਤਦੇ ਹਾਂ-ਸਿੱਖ, ਗੁਰਸਿੱਖ। ਦੇਖੋ ਗੁਰੂ ਰਾਮਦਾਸ ਜੀ ਨੇ ਇਕ ਮਰਿਆਦਾ ਬਣਾਈ ਹੈ। ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਸਲੋਕ ਵਿਚ ਸਿੱਖ ਦੇ ਪੂਰੇ ਜੀਵਨ ਨੂੰ ਕਿ ਉਸਨੇ ਸਵੇਰ ਤੋਂ ਸ਼ਾਮ ਤੱਕ ਕੀ ਕਰਨਾ ਹੈ, ਉਸਨੂੰ ਬਿਆਨ ਕਰ ਦਿੱਤਾ ਹੈ।

ਇਕ ਤਾਂ ਭੇਖ ਕਰਕੇ ਵੀ ਬੰਦਾ ਸਿੱਖ ਬਣਦਾ ਹੈ। ਤੇ ਵੈਸੇ ਸਿਆਣਿਆਂ ਨੇ ਸਿੱਖੀ ਦੀ ਜਦੋਂ ਗਿਣਤੀ ਮਿਣਤੀ ਕੀਤੀ ਤਾਂ ਕਹਿਣ ਲੱਗੇ ਕਿ ਕੋਈ ਭੇਖ ਕਰ ਕੇ ਸਿੱਖ ਬਣਦੇ ਹਨ, ਕੋਈ ਲਾਲਚ ਕਰਕੇ ਸਿੱਖ ਬਣਦੇ ਹਨ ਅਤੇ ਕੋਈ ਪਦਵੀ ਕਰ ਕੇ ਸਿੱਖ ਬਣਦੇ ਹਨ। ਕੋਈ ਲੋੜ ਕਰ ਕੇ ਸਿੱਖ ਬਣਦੇ ਹਨ, ਕੋਈ ਵੇਖਾ ਵੇਖੀ ਬਣਦੇ ਹਨ, ਪਰੰਤੂ ਕੋਈ ਟਾਵਾਂ ਸਿਦਕੀ ਹੈ, ਜਿਹੜਾ ਆਪਣੇ ਗੁਰੂ ਦੀ ਪ੍ਰਸੰਨਤਾ ਲੈਣ ਲਈ, ਰੱਬ ਨੂੰ ਪਾਉਣ ਲਈ ਸਿੱਖ ਬਣਦਾ ਹੈ। ਉਹ ਸਿੱਖ ਕੈਸਾ ਹੈ ? ਕਿਉਂਕਿ ਜਿੰਨੀ ਦੇਰ ਤੱਕ ਸਿੱਖ ਦੀ ਪ੍ਰੀਭਾਸ਼ਾ ਬਾਰੇ ਪਤਾ ਨਹੀਂ ਕਿ ਕਿਵੇਂ ਸਿੱਖੀ ਕਮਾਈ ਜਾਵੇ ਕੁਝ ਵੀ ਪਤਾ ਨਹੀਂ ਲਗ ਸਕਦਾ। ਹਰ ਚੀਜ਼ ਦਾ ਕੋਈ ਨੇਮ ਹੈ। ਜਿਹੜੀ ਚੀਜ਼ ਨੇਮ ਵਿਚ ਹੈ, ਮਰਿਆਦਾ ਵਿਚ ਹੈ, ਉਹ ਕਿਸੇ ਮੰਜ਼ਿਲ 'ਤੇ ਪਹੁੰਚੇਗੀ। ਜਿਹੜੀ ਬੇ-ਮਰਿਆਦਾ ਹੈ, ਬਿਨਾਂ ਤਰਤੀਬ ਤੋਂ ਹੈ, ਉਹ ਆਪ ਹੁਦਰਾ-ਪਣ ਕਰੇਗੀ। ਉਹ ਚੀਜ਼ ਜ਼ਿੰਦਗੀ ਵਿਚ ਕਦੇ ਸੁੱਖ ਨਹੀਂ ਦੇਵੇਗੀ। ਸਤਿਗੁਰੂ ਦੀ ਬਾਣੀ ਵਿਚੋਂ ਜਿੰਨ੍ਹਾਂ ਸਿੱਖਾਂ ਦੀ ਸਿਫ਼ਤ ਭਾਈ ਸਾਹਿਬ ਕਰ ਕੇ ਗਏ, ਪਹਿਲਾਂ ਦੇਖੋ ਕਿ ਸਿੱਖ ਕੌਣ ਹੈ ? ਉਥੇ ਇਕ ਬਚਨ ਕਿਹਾ ਗੁਰੂ ਰਾਮਦਾਸ ਜੀ ਦਾ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

(ਅੰਗ ੩੦੫)

ਜਿਹੜਾ ਆਪਣੇ ਆਪ ਨੂੰ ਕਹਾਉਂਦਾ ਹੈ ਕਿ ਮੈਂ ਸਿੱਖ ਹਾਂ, ਕਹਿੰਦੇ ਹਨ, ਪਹਿਲੀ ਗੱਲ ਕਿ ਉਹ ਅੰਮ੍ਰਿਤ ਵੇਲੇ ਉਠੇ ਤੇ ਉਠਦਿਆਂ ਸਾਰ ਕਰੇ ਕੀ ? ਉਹਨੇ ਕੰਮ ਕੀ ਕਰਨਾ ਹੈ ਉੱਠ ਕੇ ? ਕਹਿੰਦੇ ਹਨ, ਉਠਦਿਆਂ ਸਾਰ ਉਹ ਪ੍ਰਮਾਤਮਾ ਦੇ ਨਾਮ ਨੂੰ ਆਪਣੀ ਰਸਨਾ ਤੋਂ ਜਪੇ। ਫਿਰ ਅਗਲਾ ਕੰਮ ਕੀ ਹੈ ? ਕਹਿੰਦੇ ਹਨ ਕਿ ਉਠਿਆ ਨਹੀਂ ਜਾਂਦਾ ਜਿੰਨੀ ਦੇਰ ਤੱਕ ਬੰਦਾ ਉੱਦਮ ਨਾ ਕਰੇ। ਜੇ ਆਲਸ ਪੈ ਗਿਆ ਤਾਂ ਫਿਰ ਇਨਸਾਨ ਨਹੀਂ ਉੱਠ ਸਕਦਾ।

ਮੈਂ ਇਕ ਵਾਰ ਜਨਮ ਸਾਖੀ ਵਿਚੋਂ ਸਾਖੀ ਪੜ੍ਹੀ ਸੀ। ਕਹਿੰਦੇ ਹਨ, ਹਜ਼ੂਰ ਦੇ ਸਾਹਮਣੇ ਇਕ ਵਾਰ ਕਲਯੁਗ ਆਇਆ। ਉਹਨੇ ਆਪਣੇ ਉਤੇ ਇਕ ਜੁਲਾ ਲਿਆ ਹੋਇਆ ਸੀ। ਰਜ਼ਾਈ ਕਹਿ ਲਈਏ, ਗਰਮ ਕੱਪੜਾ ਕਹਿ ਲਈਏ। ਕਹਿੰਦੇ ਹਨ ਕਿ ਉਹ ਜਦੋਂ ਆਇਆ ਤਾਂ ਉਸ ਦਾ ਬੜਾ ਭਿਆਨਕ ਰੂਪ ਸੀ। ਅੱਖਾਂ ਵਿਚ ਲਾਲੀ, ਮੂੰਹ ਵਿਚੋਂ ਅੱਗ, ਉਹਦੇ ਹੱਥ ਪੈਰ ਵੱਡੇ, ਬੜਾ ਭਿਆਨਕ ਰੂਪ ਤੇ ਜਿਉਂ-ਜਿਉਂ ਗੁਰੂ ਜੀ ਦੇ ਨੇੜੇ ਆਇਆ, ਉਹਦਾ ਰੂਪ ਬਦਲੀ ਗਿਆ। ਭਾਈ ਸਾਹਿਬ ਕਹਿੰਦੇ ਹਨ-

*ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।*

(ਵਾਰ ੧, ਪਉੜੀ ੨੩)

ਕਹਿਣ ਲੱਗੇ ਜਦੋਂ ਨੇੜੇ ਆਇਆ ਤੇ ਆਣ ਕੇ ਝੁਕ ਗਿਆ। ਉਸਨੂੰ ਪੁੱਛਿਆ ਮਹਾਰਾਜ ਜੀ ਨੇ ਕਿ ਤੂੰ ਕੌਣ ਹੈਂ ? ਉਸਨੇ ਦੱਸਿਆ ਕਿ ਮੈਂ ਕਲਯੁਗ ਹਾਂ। ਕਹਿਣ ਲੱਗੇ ਕਿ ਤੂੰ ਆਪਣੇ ਉਪਰ ਕੱਪੜਾ ਕੀ ਲਿਆ ਹੈ ? ਕਹਿਣ ਲੱਗਾ ਕਿ ਇਹ ਰਜ਼ਾਈ ਹੈ। ਇਹਦਾ ਨਾਮ ਆਲਸ ਹੈ। ਕਹਿਣ ਲੱਗੇ, ਰਜ਼ਾਈ ਤਾਂ ਆਮ ਬੰਦਾ ਲੈਂਦਾ ਹੈ। ਉਹਦਾ ਉਪਰ ਵਾਲਾ ਗਲਾਫ ਪੂਰਾ ਸੀਤਾ ਹੁੰਦਾ ਹੈ, ਪਰ ਇਸ ਰਜ਼ਾਈ ਵਿਚ ਸੁਰਾਖ਼ ਕਿਉਂ ਹਨ ? ਕਹਿੰਦਾ ਹੈ ਕਿ ਪਹਿਲੀ ਗੱਲ ਮੈਂ ਦੱਸਾਂ, ਇਹ ਆਲਸ ਦੀ ਰਜ਼ਾਈ ਹੈ, ਤੇ ਇਹ ਮੈਂ ਦੁਨੀਆਂ ਉੱਤੇ ਉਸ ਸਮੇਂ ਪਾਉਂਦਾ ਹਾਂ, ਜਦੋਂ ਪ੍ਰਮਾਤਮਾ ਦੇ ਨਾਮ ਜੱਪਣ ਦਾ ਵੇਲਾ ਹੁੰਦਾ ਹੈ। ਸਾਰੀ ਰਾਤ ਬੰਦਾ ਜਾਗਦਾ ਹੈ। ਰੋਗੀ ਹੋਵੇ, ਖ਼ੁਸ਼ੀ ਵਿਚ ਹੋਵੇ, ਗ਼ਮੀ ਵਿਚ ਹੋਵੇ, ਪਰ ਜਦੋਂ ਅੰਮ੍ਰਿਤ ਵੇਲਾ, ਪ੍ਰਭਾਤ ਵੇਲਾ ਆਉਂਦਾ ਹੈ ਤਾਂ ਉਸ ਸਮੇਂ ਰੋਗੀ ਵੀ ਕਈ ਵਾਰ ਦਵਾਈ ਤੋਂ ਬਿਨਾਂ ਸੌਂ ਜਾਂਦੇ ਹਨ। ਮੈਂ ਆਲਸ ਦੀ ਰਜ਼ਾਈ ਪਾਉਂਦਾ ਹਾਂ ਤੇ ਲੋਕੀਂ ਸੁੱਤੇ ਰਹਿੰਦੇ ਹਨ। ਗੁਰੂ ਜੀ ਨੇ ਪੁੱਛਿਆ ਫਿਰ ਇਸ ਰਜ਼ਾਈ ਵਿਚ ਏਨੇ ਛੇਕ ਕਿਉਂ ਹਨ ? ਤਾਂ ਕਹਿਣ ਲੱਗਾ ਕਿ ਇਹ ਸੁਰਾਖ਼ ਉਹਨਾਂ ਲੋਕਾਂ ਨੇ ਕੱਢ ਦਿੱਤੇ ਹਨ, ਜਿਥੇ ਜਿਥੇ ਬਾਬਾ ਨਾਨਕ ! ਤੁਸੀਂ ਨਾਮ ਦਾ ਛਿੱਟਾ ਦਿੱਤਾ ਹੈ, ਸਾਰੀ ਦੁਨੀਆਂ ਅੰਮ੍ਰਿਤ ਵੇਲੇ ਆਲਸ ਵਿਚ ਘੁਰਾੜੇ ਮਾਰਦੀ ਹੈ, ਪਰ ਤੇਰੇ ਨਾਮ ਦੇ ਨਿਵਾਜੇ ਹੋਏ ਗੁਰਸਿੱਖ ਜਿੱਥੇ ਵੀ ਮੈਂ ਤੱਕਦਾ ਹਾਂ, ਅੰਮ੍ਰਿਤ ਵੇਲੇ ਉੱਠ ਕੇ ਪ੍ਰਮਾਤਮਾ ਦੀ ਕੀਰਤੀ ਵਿਚ ਜੁੜ ਜਾਂਦੇ ਹਨ। ਉਹਨਾਂ ਨੇ ਤਾਂ ਆਲਸ ਦੀ ਰਜ਼ਾਈ ਵਿਚ ਵੀ ਸੁਰਾਖ਼ ਕਰ ਦਿੱਤੇ ਹਨ! ਸੱਚ

ਜਾਣੋ, ਹਰ ਬੰਦੇ ਨੂੰ ਰਜ਼ਾਈ ਨੇ ਜਕੜਿਆ ਹੈ। ਕੁਕਰਮ ਵਾਸਤੇ ਬੰਦਾ ਜਾਗ ਸਕਦਾ ਹੈ, ਪਰ ਨਾਮ ਵੇਲੇ ਆਲਸ ਪੈ ਜਾਂਦਾ ਹੈ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਬੁਰੇ ਕਾਮ ਕਉ ਊਠਿ ਖਲੋਇਆ॥*
*ਨਾਮ ਕੀ ਬੇਲਾ ਪੈ ਪੈ ਸੋਇਆ॥ ੧॥*

(ਅੰਗ ੭੩੮)

ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰੁ॥*

(ਅੰਗ ੫੧੮)

ਚੰਗੇ ਕੰਮ ਲਈ ਬੰਦਾ ਹਮੇਸ਼ਾ ਗੱਲ ਕੱਲ 'ਤੇ ਪਾਉਂਦਾ ਹੈ ਤੇ ਮਾੜਾ ਕੰਮ ਕਰਨ ਲਈ ਅੱਜ ਹੀ ਤਿਆਰ ਹੋ ਜਾਂਦਾ ਹੈ। ਨਿੰਦਿਆ ਕਦੀ ਕੱਲ 'ਤੇ ਨਹੀਂ ਪਾਈ। ਝੂਠ ਕਦੀ ਕਿਸੇ ਕੱਲ 'ਤੇ ਨਹੀਂ ਪਾਇਆ। ਨਾਮ ਤੇ ਧਰਮ ਦੀ ਗੱਲ ਨੂੰ ਕੱਲ 'ਤੇ ਪਾਉਂਦੇ ਹਾਂ। ਹਜ਼ੂਰ ਨੇ ਕਿਹਾ ਸਿੱਖਾ ! ਉਹ ਜਿਹੜਾ-ਜਿਹੜਾ ਅੰਮ੍ਰਿਤ ਵੇਲੇ ਉੱਦਮ ਕਰਦਾ ਹੈ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

ਉਹ ਇਸ਼ਨਾਨ ਕਰਦਾ ਹੈ। ਅੰਮ੍ਰਿਤਸਰ ਸਾਧ ਸੰਗਤ ਰੂਪੀ ਅੰਮ੍ਰਿਤ ਸਰੋਵਰ ਵਿਚ ਜਾ ਕੇ ਇਸ਼ਨਾਨ ਕਰਦਾ ਹੈ। ਹਜ਼ੂਰ ਨੇ ਕਿਹਾ-

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*

ਸਿੱਖ ਉਹ ਹੈ ਜਿਹੜਾ ਗੁਰੂ ਦੇ ਉਪਦੇਸ਼ ਨੂੰ ਰਸਨਾ ਨਾਲ ਜਪੇ। ਰਸਨਾ ਨਾਲ ਉਸ ਨੂੰ ਪੁਕਾਰੇ, ਫਿਰ ਇਹਦੇ ਬਦਲੇ ਹੋਵੇਗਾ ਕੀ ?

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

(ਅੰਗ ੩੦੫)

ਇਹ ਤਿੰਨ ਸ਼ਬਦ ਵਰਤੇ ਹਨ— ਕਿਲਵਿਖ, ਪਾਪ ਤੇ ਦੋਖ। ਕਹਿੰਦੇ ਹਨ ਜਿਹੜਾ ਸਿੱਖ ਪ੍ਰਮਾਤਮਾ ਦੇ ਨਾਮ ਨੂੰ ਰਸਨਾ ਨਾਲ ਜਪੇਗਾ, ਉਹਦੇ ਪਾਪ ਵੀ, ਉਹਦੇ ਦੁੱਖ ਵੀ, ਉਹਦੇ ਜਿੰਨੇ ਵੀ ਕੀਤੇ ਮਾੜੇ ਕਰਮ ਹਨ, ਪ੍ਰਮਾਤਮਾ ਦਾ ਨਾਮ ਉਹਨੂੰ ਖ਼ਤਮ ਕਰ ਦੇਵੇਗਾ। ਹਜ਼ੂਰ ਕਹਿੰਦੇ ਹਨ ਕਿ ਜਦੋਂ ਤੂੰ ਜ਼ਬਾਨ ਨਾਲ ਜਪੇਂਗਾ ਤੇ ਜ਼ਬਾਨ ਤੇਰੀ ਜੜ੍ਹ ਹੈ। ਜ਼ਬਾਨ ਨਾਲ ਜਪਿਆ ਹੋਇਆ ਤੇਰੇ ਸਾਰੇ ਸਰੀਰ ਵਿਚ ਰੱਚ ਜਾਏਗਾ। ਤੂੰ ਜੱਪ ਕੇ ਦੇਖ। ਹਜ਼ੂਰ ਨੇ ਕਿਹਾ, ਜਦੋਂ ਜਪਾਂਗੇ ਫਿਰ ਪਤਾ ਨਹੀਂ ਕਿੰਨੇ ਕੁ ਪਾਪ ਕੀਤੇ ਹੋਣਗੇ।

ਪਿਆਰਿਓ ! ਦੋ ਥਾਵਾਂ 'ਤੇ ਪਾਪ ਪ੍ਰਗਟ ਹੁੰਦੇ ਹਨ, ਕਿਉਂਕਿ ਗੁਰੂ ਨੇ ਕਿਹਾ ਹੈ ਕਿ

ਜਿਹੜਾ ਸਿੱਖ ਨਾਮ ਜੱਪੇਗਾ, ਉਹਦੇ ਪਾਪ ਸੜਨਗੇ। ਇਕ ਤਾਂ ਪਾਪ ਉਦੋਂ ਪ੍ਰਗਟ ਹੁੰਦਾ ਹੈ ਜਦੋਂ ਬੰਦਾ ਧਰਮ ਕਮਾਉਣ ਵੱਲ ਤੁਰਦਾ ਹੈ। ਤੇ ਦੂਜੇ ਕੀਤੇ ਹੋਏ ਪਾਪ ਉਦੋਂ ਪ੍ਰਗਟ ਹੁੰਦੇ ਹਨ ਜਦੋਂ ਮੌਤ ਸਾਹਮਣੇ ਆਉਂਦੀ ਹੈ। ਸਿਰਫ਼ ਦੋ ਗੱਲਾਂ ਬਾਣੀ ਨੇ ਕਹੀਆਂ ਹਨ। ਕਿਉਂਕਿ ਧਰਮ ਇਕ ਸ਼ੀਸ਼ਾ ਹੈ। ਧਰਮ ਇਕ ਦਰਪਣ ਹੈ। ਜਦੋਂ ਬੰਦਾ ਧਰਮ ਕਮਾਉਣ ਵੱਲ ਤੁਰਦਾ ਹੈ ਤੇ ਗੁਰੂ ਸਾਹਮਣੇ ਖਲੋਂਦਾ ਹੈ ਤਾਂ ਸੱਚ ਜਾਣੋ, ਉਹਦੇ ਕੀਤੇ ਹੋਏ ਪਾਪ ਸਾਹਮਣੇ ਪ੍ਰਗਟ ਹੁੰਦੇ ਹਨ ਕਿ ਐ ਬੰਦਿਆ, ਤੂੰ ਐਹ ਕੁਝ ਕੀਤਾ ਹੈ। ਮੈਂ ਤੇਰੇ ਬਾਰੇ ਸਭ ਕੁਝ ਜਾਣਦਾ ਹਾਂ। ਪਰ ਯਾਦ ਰੱਖੀਂ, ਜੇ ਤੂੰ ਮੇਰੇ ਕੋਲ ਆਇਆ ਹੈਂ ਤਾਂ ਮੈਂ ਤੇਰੇ ਕੀਤੇ ਹੋਏ ਸਾਰੇ ਪਾਪ ਖ਼ਤਮ ਕਰ ਸਕਦਾ ਹਾਂ। ਤੇ ਦੂਜਾ ਜੇ ਨਾਮ ਨਾ ਜੱਪਿਆ ਤਾਂ ਜਦੋਂ ਬੰਦੇ ਦਾ ਅੰਤਲਾ ਸਮਾਂ ਆਉਂਦਾ ਹੈ ਤਾਂ ਉਸ ਸਮੇਂ ਸੱਚ ਜਾਣੋ, ਕੀਤੇ ਹੋਏ ਪਾਪ ਪ੍ਰਗਟ ਹੁੰਦੇ ਹਨ। ਲੁਕਾਣ ਵਿਚ ਤੇ ਖ਼ਤਮ ਹੋਣ ਵਿਚ ਫ਼ਰਕ ਹੈ। ਇਕ ਚੀਜ਼ ਨੂੰ ਬਿਲਕੁਲ ਖ਼ਤਮ ਕਰ ਦੇਣਾ, ਤੇ ਇਕ ਚੀਜ਼ ਨੂੰ ਲੁਕਾ ਲੈਣਾ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥*
*ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ॥*

(ਅੰਗ ੧੩੭੦)

ਜਿਹੜੇ ਲੁਕਾਏ ਸਨ, ਪ੍ਰਗਟ ਹੋ ਗਏ। ਕਿੰਨਾ ਚੰਗਾ ਹੋਵੇ ਜੇ ਨਾਮ ਜੱਪੀਏ। ਨਾਮ ਪਾਪਾਂ ਨੂੰ ਕੱਟਦਾ ਹੈ। ਪਰ ਹੁਣ ਇਥੇ ਹੋਰ ਵੀ ਇਕ ਸਵਾਲ ਉੱਠ ਖੜਾ ਹੋਵੇਗਾ, ਬਈ ਪਾਪ ਕੀਤੇ ਹਨ ਬੰਦੇ ਨੇ 90 ਸਾਲ, 100 ਸਾਲ ਤੇ ਨਾਮ ਜੱਪਣ ਲਈ ਸੰਗਤ ਕੀਤੀ ਹੈ ਅੱਧਾ ਘੰਟਾ। ਗੁਰਮੁਖੋ ! ਅੱਧਾ ਘੰਟਾ ਤਾਂ ਬੜੀ ਦੂਰ ਦੀ ਗੱਲ ਹੈ, ਰੱਬ ਨੇ ਤਾਂ ਇਤਨੀ ਖ਼ੁੱਲ੍ਹ ਦੇ ਦਿੱਤੀ ਹੈ ਆਪਣੇ ਨਾਮ ਬਾਰੇ ਤੇ ਕਹਿੰਦੇ ਹਨ ਕਿਤੇ ਟਿਕ ਕੇ ਅੱਧਾ ਸਵਾਸ ਵੀ ਤੈਨੂੰ ਨਾਮ ਚੇਤੇ ਆ ਗਿਆ ਤਾਂ ਸੌ ਜਨਮਾਂ ਦੇ ਪਾਪ ਸੜ ਸਕਦੇ ਹਨ। ਹਜ਼ੂਰ ਕਹਿੰਦੇ ਹਨ-

*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*

ਅੰਮ੍ਰਿਤ ਵੇਲੇ ਬਾਣੀ ਪੜ੍ਹੇ। ਜਿੱਥੇ ਬੈਠੇ ਉਠੇ ਗੁਰੂ ਨੂੰ ਚੇਤੇ ਕਰੇ, ਉੱਠ ਕੇ ਕੰਮ ਕਰੇ ਤਾਂ ਇਹਨੂੰ ਗੁਰੂ ਚੇਤੇ ਆਵੇ।

*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*

ਫਿਰ ਅਗਲਾ ਬਚਨ-

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*

ਜਿਹੜਾ ਸਾਸ ਗਿਰਾਸ ਨਾਮ ਜੱਪਦਾ ਹੈ, ਗੁਰੂ ਨੂੰ ਉਹ ਚੰਗਾ ਲੱਗੇਗਾ। ਤੇ ਜਿਹੜਾ ਗੁਰੂ ਨੂੰ ਚੰਗਾ ਲੱਗ ਗਿਆ ਜੱਪਣ ਵਾਲਾ, ਤਾਂ ਗੁਰੂ ਰਾਮਦਾਸ ਜੀ ਕਹਿੰਦੇ ਹਨ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨॥*

(ਅੰਗ ੩੦੫)

ਜਿਹੜਾ ਆਪ ਨਾਮ ਜੱਪਦਾ ਹੈ ਤੇ ਦੂਸਰਿਆਂ ਨੂੰ ਨਾਮ ਜਪਾਉਂਦਾ ਹੈ। ਸਿੱਖ ਦੀ ਇਤਨੀ ਵਡਿਆਈ ਬਾਣੀ ਵਿਚ ਕੀਤੀ ਗਈ ਹੈ। ਭਾਈ ਗੁਰਦਾਸ ਨੇ ਆਪਣੀ ਰਸਨਾ ਵਿਚੋਂ ਇਕ ਹੋਰ ਗੱਲ ਸੁਖੈਨ ਤਰੀਕੇ ਨਾਲ ਕਹੀ ਹੈ-

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*

ਪਹਿਲਾਂ ਸਰੋਵਰਾਂ ਵਿਚ ਇਸ਼ਨਾਨ ਕੀਤਾ ਜਾਂਦਾ ਸੀ।

*ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*

ਸਵੇਰੇ ਉਠ ਕੇ ਪਹਿਲਾਂ ਘਰ ਵਿਚ ਬਾਣੀ ਪੜ੍ਹਦਾ ਹੈ, ਸਿਮਰਨ ਕਰਦਾ ਹੈ, ਫਿਰ ਧਰਮਸਾਲਾ ਵਿਚ ਜਾਂਦਾ ਹੈ। ਕਹਿਣ ਨੂੰ ਤਾਂ ਮੈਂ ਵੀ ਕਹਿ ਦੇਵਾਂਗਾ ਕਿ ਮੈਂ ਸਿੱਖ ਹਾਂ, ਗੁਰਸਿੱਖ ਹਾਂ ਪਰ ਭਾਈ ! ਆਪਣੇ ਅੰਦਰ ਝਾਤੀ ਮਾਰੀਏ, ਕੀ ਅਸੀਂ ਰੋਜ਼ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹਾਂ ? ਕੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਝੁਕਦੇ ਹਾਂ ?

*ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*

ਫਿਰ ਕਰੇ ਕੀ ?

*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ॥*

ਸੰਗਤ ਵਿਚ ਜਾ ਕੇ ਪ੍ਰੇਮ ਵਿਚ ਭਿੱਜ ਕੇ ਗੁਰਬਾਣੀ ਸੁਣੇ। ਹੁਣ ਅਗਲਾ ਕੰਮ ਕੀ ਕਰਦਾ ਹੈ-

*ਸੰਕਾ ਮਨਹੁ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ।*

ਜਦੋਂ ਸਿੱਖ ਧਰਮਸਾਲਾ ਵਿਚ ਜਾਂਦਾ ਹੈ ਤਾਂ ਉਥੇ ਸ਼ੰਕਾ ਨਹੀਂ ਰੱਖਦਾ। ਹਰ ਸ਼ੰਕੇ ਨੂੰ ਮਿਟਾ ਕੇ ਉਹ ਗੁਰੂ ਦੀ ਸੇਵਾ ਕਰਦਾ ਹੈ। ਫਿਰ ਅਗਲਾ ਕੰਮ-

*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ॥*

(ਵਾਰ ੧੧, ਪਉੜੀ ੪੦)

ਉਹ ਧਰਮ ਦੀ ਕਿਰਤ ਕਰਦਾ ਹੈ ਤੇ ਗੁਰੂ ਦੇ ਦਰ 'ਤੇ ਜਾ ਕੇ ਖ਼ੁਦ ਪ੍ਰਸਾਦ ਬਣਾ ਕੇ ਵਰਤਾਉਂਦਾ ਹੈ। ਗੁਰੂ ਰਾਮਦਾਸ ਜੀ ਨੂੰ ਕੋਈ ਭੁੱਖ ਨਹੀਂ। ਯਾਦ ਰੱਖਿਉ, ਉਹ ਤਾਂ ਰੁਲਦਿਆਂ ਹੋਇਆਂ ਨੂੰ ਪਾਤਿਸ਼ਾਹੀਆਂ ਦੇਣ ਵਾਲੇ ਹਨ। ਬੱਸ ਇਕੋ ਗੱਲ ਚੇਤੇ ਰੱਖੀਏ, ਜਦੋਂ ਅਸੀਂ ਆਪਣੇ ਘਰੋਂ ਤੁਰੇ ਹਾਂ, ਗੁਰੂ ਘਰ ਜਾ ਕੇ ਅਸੀਂ ਲੰਗਰ ਦੀ ਸੇਵਾ ਕੀਤੀ ਹੈ। ਮਤਾ ਰੰਚਕ ਮਾਤਰ ਇਹ ਵਿਚਾਰ ਨਾ ਆ ਜਾਵੇ ਕਿ ਅਸੀਂ ਬੜਾ ਕੁਝ ਲੈ ਕੇ ਆਏ ਹਾਂ। ਨਹੀਂ, ਇਕੋ

ਅਰਦਾਸ ਕਰੀਏ, ਗੁਰੂ ਰਾਮਦਾਸ ! ਕਮੀ ਤੇਰੇ ਘਰ ਵਿਚ ਕਿਸੇ ਚੀਜ਼ ਦੀ ਨਹੀਂ, ਪਰ ਤੂੰ ਤਰਸ ਕਰ ਕੇ ਸਾਨੂੰ ਗ਼ਰੀਬਾਂ ਨੂੰ ਸੇਵਾ ਬਖ਼ਸ਼ ਦਿੱਤੀ। ਸੇਵਾ ਉਸ ਨੂੰ ਬਖ਼ਸ਼ੀ ਜਾਂਦੀ ਹੈ, ਜਿਸ ਦੇ ਉੱਤੇ ਰੱਬ ਦੀ ਦਇਆ ਹੋਵੇ-

*ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥*

(ਅੰਗ ੪੫੭)

ਜਿਸ ਦੇ ਮੱਥੇ ਦੇ ਭਾਗ ਚੰਗੇ ਹਨ, ਜਿਸ ਬੰਦੇ ਦੇ ਘਰ ਇਕ ਦਾਣਾ ਵੀ ਅੰਨ ਦਾ ਸੇਵਾ ਵਿਚ ਪਾਉਣ ਲਈ ਨਹੀਂ, ਮੇਰਾ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਕ ਤਰੀਕਾ ਉਹਦੇ ਲਈ ਵੀ ਹੈ। ਉਹਦਾ ਵੀ ਪਾਰ ਉਤਾਰਾ ਹੋ ਸਕਦਾ ਹੈ। ਉਹ ਵੀ ਸੇਵਾ ਕਰ ਸਕਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ-

*ਧਰਤੀ ਬੀਉ ਬੀਜਾਇ ਸਹਸ ਫਲਾਇਆ।*
*ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ।*

ਸੰਗਤ ਦੀ ਸੇਵਾ ਦਾ ਕੋਈ ਲੇਖਾ ਨਹੀਂ-

*ਧਰਤੀ ਦੇਇ ਫਲਾਏ ਜੋਈ ਫਲੁ ਪਾਇਆ।*
*ਗੁਰਸਿਖ ਮੁਖਿ ਸਮਾਇ ਸਭ ਫਲ ਲਾਇਆ।*
*ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।*
*ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥ ੨੦ ॥ ੧੪ ॥*

(ਵਾਰ ੧੪, ਪਉੜੀ ੨੦)

ਸਿਰਫ਼ ਸੇਵਾ ਦਾ ਫੁਰਨਾ ਬਣਾ ਲੈ, ਪ੍ਰਮਾਤਮਾ ਤੇਰੀ ਸੇਵਾ ਨੂੰ ਪ੍ਰਵਾਨ ਕਰੇਗਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪਵਿੱਤਰ ਜੀਵਨ ਮੈਂ ਪੜ੍ਹਿਆ। ਹਜ਼ੂਰ ਕਸ਼ਮੀਰ ਗਏ ਹਨ। ਤੁਹਾਨੂੰ ਪਤਾ ਹੈ ਕਿ ਕਸ਼ਮੀਰ ਜਾਣ ਦਾ ਇਕੋ ਕਾਰਣ ਸੀ ਕਿ ਇਕ ਬਜ਼ੁਰਗ ਮਾਈ ਨੇ ਆਪਣੇ ਹੱਥਾਂ ਦੇ ਨਾਲ ਇਕ ਕੱਪੜਾ ਬੁਣਿਆ ਸੀ ਤੇ ਉਹ ਮਰਨ ਕਿਨਾਰੇ ਸੀ। ਉਸ ਦੇ ਮਨ ਦੀ ਇਕੋ ਇੱਛਾ ਸੀ ਕਿ ਦਾਤਾ ! ਜਿਊਂਦੇ ਜੀਅ ਇਕ ਵਾਰੀ ਤੁਹਾਡੇ ਦੀਦਾਰ ਹੋ ਜਾਣ ਤੇ ਮੈਂ ਆਪਣੇ ਹੱਥਾਂ ਨਾਲ ਤੁਹਾਨੂੰ ਕੱਪੜਾ ਭੇਟ ਕਰ ਸਕਾਂ। ਜਦੋਂ ਗੁਰੂ ਜੀ ਕਸ਼ਮੀਰ ਗਏ ਤਾਂ ਸੰਗਤਾਂ ਬੜੀ ਹੁੰਮ-ਹੁਮਾ ਕੇ ਆਈਆਂ। ਭਾਵਨਾ ਵਾਲੇ ਆਏ। ਉਥੇ ਇਕ ਸਿੱਖ ਸੀ। ਉਸਨੇ ਰਸਤੇ ਵਿਚ ਇਕ ਟਿਕਾਣਾ ਬਣਾਇਆ ਸੀ ਕਿ ਜਿਹੜੀਆਂ ਸੰਗਤਾਂ ਲੰਘਣ, ਉਹਨਾਂ ਦੇ ਰਹਿਣ ਵਾਸਤੇ ਰਾਤ ਨੂੰ ਬਿਸਤਰਾ ਦੇ ਦੇਣਾ, ਤੇ ਜੋ ਸੁੱਕਾ ਮਿੱਸਾ ਉਹਦੇ ਘਰ ਹੁੰਦਾ ਉਸਨੇ ਸੰਗਤ ਦੀ ਸੇਵਾ ਕਰ ਦੇਣੀ, ਪ੍ਰਸ਼ਾਦਾ ਛਕਾ ਦੇਣਾ। ਜੇ ਕੋਈ ਹੋਰ ਕਿਸੇ ਚੀਜ਼ ਦੀ ਲੋੜ ਪੈਣੀ ਤਾਂ ਉਹਨੇ ਸੇਵਾ ਵਿਚ ਜੁਟੇ ਰਹਿਣਾ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਗਏ ਤਾਂ ਉਸ ਸਮੇਂ ਇਤਨੀ ਸੰਗਤ ਇਹਦੇ ਘਰ ਦੇ ਕੋਲ ਆਈ। ਉਹ ਰਸਤਾ ਲਾਂਘਾ ਸੀ। ਹਰ ਰੋਜ਼ ਕਿਸੇ ਨੇ

ਆਉਣਾ। ਮਨ ਨੇ ਕਿਹਾ, ਮਨਾ ! ਸਾਰੀ ਸੰਗਤ ਦਰਸ਼ਨ ਕਰਨ ਜਾਂਦੀ ਹੈ ਤੇ ਤੂੰ ਘਰ ਵਿਚ ਬੈਠਾ ਹੈਂ। ਕੀ ਤੂੰ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਨਹੀਂ ਜਾਵੇਂਗਾ ? ਫਿਰ ਮਨ ਵਿਚ ਖ਼ਿਆਲ ਆਇਆ ਕਿ ਮਨਾ ! ਜੇ ਗੁਰੂ ਕੋਲ ਜਾਵਾਂਗਾ ਤਾਂ ਗੁਰੂ ਜੀ ਨੇ ਇਹੀ ਕਹਿਣਾ ਹੈ ਕਿ ਸੇਵਾ ਕਰੋ, ਸਿਮਰਨ ਕਰੋ। ਇਹ ਜਿਹੜੀਆਂ ਸੰਗਤਾਂ ਗੁਰੂ ਦੇ ਕੋਲ ਦਰਸ਼ਨ ਕਰਨ ਜਾਂਦੀਆਂ ਹਨ, ਤੇ ਜੇ ਤੂੰ ਇਹਨਾਂ ਸੰਗਤਾਂ ਦੀ ਸੇਵਾ ਕਰ ਲਏਂ ਤਾਂ ਗੁਰੂ ਤੇਰੇ 'ਤੇ ਪ੍ਰਸੰਨ ਹੋ ਜਾਵੇਗਾ। ਹੁਣ ਤੂੰ ਇਹਨਾਂ ਦੀ ਸੇਵਾ ਬੰਦ ਕਰ ਕੇ ਜਾ ਨਹੀਂ ਸਕਦਾ ਕਿਉਂਕਿ ਗੁਰੂ ਨੂੰ ਖ਼ੁਸ਼ ਜੋ ਕਰਨਾ ਹੈ।

ਇਤਿਹਾਸ ਕਹਿੰਦਾ ਹੈ ਕਿ ਇਕ ਦਿਨ ਰਾਤ ਨੂੰ ਉਹਦੇ ਕੋਲ ਸੰਗਤ ਆਈ, ਜਿਹੜੀ ਹਰਿਗੋਬਿੰਦ ਜੀ ਦੇ ਦਰਸ਼ਨ ਕਰਨ ਜਾ ਰਹੀ ਸੀ। ਉਹਨਾਂ ਵਿਚ ਇਕ ਸਿੱਖ ਉਹ ਵੀ ਸੀ ਜਿਸ ਨੇ ਛੋਟੀ ਸ਼ਹਿਦ ਦੀ ਮੱਖੀ ਦਾ ਸ਼ਹਿਦ ਤਿਆਰ ਕੀਤਾ ਹੋਇਆ ਸੀ। ਸ਼ਹਿਦ ਉਸਨੇ ਭਾਂਡੇ ਵਿਚ ਨਿਚੋੜ ਕੇ ਉਪਰੋਂ ਕੱਪੜਾ ਬੰਨ੍ਹਿਆ ਤੇ ਰਾਤ ਨੂੰ ਉਸ ਸਿੱਖ ਦੀ ਧਰਮਸਾਲਾ ਵਿਚ ਰਹਿ ਪਿਆ। ਉਸ ਸਿੱਖ ਦਾ ਨਾਮ ਸੀ ਭਾਈ ਕੱਟੂ ਜੀ, ਜਿਹੜੇ ਆਉਣ ਵਾਲਿਆਂ ਦੀ ਸੇਵਾ ਕਰਦੇ ਸਨ। ਰਾਤ ਨੂੰ ਸਰਦੀ ਦੇ ਦਿਨ ਸਨ। ਉਹਨੂੰ ਖਾਂਸੀ ਛਿੜ ਪਈ ਜਿਹੜਾ ਸੇਵਾ ਕਰਦਾ ਸੀ। ਉਹ ਘੜੀ ਮੁੜੀ ਖੰਘੀ ਜਾਵੇ। ਜਿਸ ਸਿੱਖ ਨੇ ਸ਼ਹਿਦ ਇਕੱਠਾ ਕੀਤਾ ਹੋਇਆ ਸੀ, ਉਹਨੂੰ ਪੁੱਛ ਲਿਆ ਭਾਈ ਇਸ ਭਾਂਡੇ ਵਿਚ ਕੀ ਪਾਇਆ ਹੈ ? ਕਹਿਣ ਲੱਗਾ, ਛੋਟੀ ਮੱਖੀ ਦਾ ਸ਼ਹਿਦ ਹੈ। ਬੜੀ ਮੇਹਨਤ ਕਰ ਕੇ ਇਕੱਠਾ ਕੀਤਾ ਹੈ। ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਜਾ ਕੇ ਇਹ ਭੇਟਾ ਰੱਖਣੀ ਹੈ। ਉਸਨੇ ਕਿਹਾ ਕਿ ਮੈਨੂੰ ਖੰਘ ਬੜੀ ਲੱਗੀ ਹੈ, ਥੋੜਾ ਜਿਹਾ ਸ਼ਹਿਦ ਮੈਨੂੰ ਦੇ ਸਕਦਾ ਹੈਂ। ਤੇਰੇ ਇਸ ਮਿੱਠੇ ਸ਼ਹਿਦ ਨਾਲ ਹੋ ਸਕਦਾ ਹੈ ਮੇਰੀ ਖੰਘ ਰੁਕ ਜਾਵੇ। ਉਹਨੇ ਕਿਹਾ ਕਿ ਤੇਰੇ ਘਰ ਆ ਗਿਆ ਹਾਂ ਤੇ ਤੂੰ ਸਵਾਲ ਪਾ ਦਿੱਤਾ ਹੈ। ਤੂੰ ਸੰਗਤ ਦੀ ਸੇਵਾ ਕਰਦਾ ਹੈਂ ਤੇ ਮੈਂ ਤੇਰੇ ਘਰ ਰਹਿਣ ਵਾਸਤੇ ਆਇਆ ਹਾਂ। ਇਹ ਗੁਰੂ ਜੀ ਵਾਸਤੇ ਸ਼ਹਿਦ ਹੈ, ਤੇਰੇ ਵਾਸਤੇ ਸ਼ਹਿਦ ਨਹੀਂ। ਉਸਨੇ ਕਿਹਾ, ਤੂੰ ਗੁਰੂ ਵਾਸਤੇ ਲੈ ਕੇ ਚੱਲਿਆ ਹੈਂ ਤੇ ਮੈਂ ਵੀ ਤਾਂ ਉਸ ਦੀ ਸੰਗਤ ਦੀ ਸੇਵਾ ਕਰਦਾ ਹਾਂ। ਸਿਰਫ਼ ਮੈਂ ਬੇਨਤੀ ਕਰਨੀ ਹੈ ਕਿ ਇਕ ਸਿੱਖ ਵਿਚ ਗੁਰੂ ਕਿੰਨਾ ਕੁ ਵਰਤਦਾ ਹੈ। ਕਹਿਣ ਲੱਗੇ ਦੇ ਦੇ ਦੋ ਬੂੰਦਾਂ, ਸ਼ਹਿਦ ਨਾਲ ਮੈਂ ਬਚ ਸਕਦਾ ਹਾਂ। ਉਸ ਬੰਦੇ ਨੇ ਜਵਾਬ ਦੇ ਦਿੱਤਾ ਅਤੇ ਸ਼ਹਿਦ ਨਹੀਂ ਦਿੱਤਾ। ਅੱਜ ਤੱਕ ਉਥੇ ਗੁਰਦੁਆਰਾ ਵੀ ਕਾਇਮ ਹੈ।

ਸਵੇਰੇ ਉਸ ਭਾਈ ਕੱਟੂ ਸ਼ਾਹ ਨੇ ਖੰਘ ਵਿਚ ਹੀ ਸੰਗਤ ਲਈ ਪਾਣੀ ਉਬਾਲਿਆ। ਇਹਨਾਂ ਦੀ ਇਸ਼ਨਾਨ ਪਾਣੀ ਦੀ ਸੇਵਾ ਕੀਤੀ। ਸੰਗਤ ਤੁਰ ਪਈ। ਜਦੋਂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਗਏ ਤਾਂ ਜਿਸ ਨੇ ਸ਼ਹਿਦ ਦਾ ਭਾਂਡਾ ਭਰਿਆ ਸੀ, ਸਭ ਤੋਂ ਅੱਗੇ ਸਿਰ ਉਪਰ ਰੱਖ ਕੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਰੱਖ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੁੱਛਿਆ ਕਿ ਇਹ ਕੀ ਹੈ ? ਤਾਂ ਸੰਗਤ ਵਿਚ ਅਵਾਜ਼ ਦੇ

ਕੇ ਕਹਿੰਦਾ ਹੈ—ਮਹਾਰਾਜ ! ਕਸ਼ਮੀਰ ਵਿਚ ਛੋਟੀ ਮੱਖੀ ਦਾ ਸ਼ਹਿਦ ਬੜੀ ਮੁਸ਼ਕਲ ਨਾਲ ਮਿਲਦਾ ਹੈ। ਮੈਨੂੰ ਪਤਾ ਲੱਗਾ ਕਿ ਤੁਸੀਂ ਕਸ਼ਮੀਰ ਆਏ ਹੋ ਤਾਂ ਮੈਂ ਛੋਟੀ ਮੱਖੀ ਦੇ ਛੱਤੇ ਨੂੰ ਤੋੜ ਕੇ ਸ਼ਹਿਦ ਲੈ ਕੇ ਆਇਆ ਹਾਂ। ਗੁਰੂ ਜੀ ਕਹਿਣ ਲੱਗੇ, ਕਿਸ ਲਈ ? ਸਿੱਖ ਕਹਿੰਦਾ ਹੈ, ਗੁਰੂ ਹਰਿਗੋਬਿੰਦ ਸਾਹਿਬ ਜੀ ! ਆਪ ਜੀ ਲਈ। ਹਜ਼ੂਰ ਨੇ ਕਿਹਾ ਕਿ ਸੰਗਤ ਵਿਚ ਝੂਠ ਬੋਲਦਾ ਹੈਂ, ਮੇਰੇ ਲਈ ਨਹੀਂ ਲੈ ਕੇ ਆਇਆ। ਉਹ ਕਹਿਣ ਲੱਗਾ, ਮਹਾਰਾਜ ! ਮੈਂ ਏਨੀ ਮੇਹਨਤ ਕਰ ਕੇ ਤੁਹਾਡੇ ਲਈ ਲੈ ਕੇ ਆਇਆ ਹਾਂ। ਗੁਰੂ ਜੀ ਕਹਿੰਦੇ ਹਨ ਕਿ ਸਾਰੀ ਰਾਤ ਮੈਂ ਖੰਘਦਾ ਰਿਹਾ, ਤੇਰੇ ਕੋਲੋਂ ਇਕ ਚਮਚ ਸ਼ਹਿਦ ਦਾ ਮੰਗਿਆ ਸੀ। ਉਦੋਂ ਤਾਂ ਮੈਨੂੰ ਦਿੱਤਾ ਨਹੀਂ ਤੇ ਮੈਂ ਇਸ ਮਟਕੇ ਨੂੰ ਕੀ ਕਰਨਾ ਹੈ। ਹਜ਼ੂਰ ਨੇ ਕਿਹਾ, ਆਪਣਾ ਮਟਕਾ ਖੋਲ੍ਹ। ਜਦੋਂ ਮਟਕੇ ਦਾ ਉਪਰੋਂ ਕੱਪੜਾ ਉਤਾਰਿਆ ਤਾਂ ਸ਼ਹਿਦ ਵਿਚ ਕੀੜੇ ਚੱਲ ਚੁੱਕੇ ਸਨ। ਉਹ ਸੋਚਦਾ ਹੈ ਕਿ ਇਹ ਕੀ ਹੋਇਆ ? ਗੁਰੂ ਜੀ ਕਹਿਣ ਲੱਗੇ, ਭਾਈ ਸਿੱਖਾ ! ਚੇਤੇ ਰੱਖੀਂ, ਜਿਸ ਸਿੱਖ ਨੂੰ ਰਾਤ ਤੂੰ ਝਿੜਕ ਕੇ ਆਇਆ ਹੈਂ, ਉਹ ਬੰਦਗੀ ਕਰਨ ਵਾਲਾ ਹੈ, ਦਿਨ ਰਾਤ ਸੇਵਾ ਵਿਚ ਜੁੜਿਆ ਰਹਿੰਦਾ ਹੈ। ਉਸ ਦੀ ਕੱਖਾਂ ਦੀ ਕੁੱਲੀ ਨਹੀਂ ਸੀ ਤੂੰ ਦੇਖਣੀ, ਉਹਦਾ ਸੀਨਾ ਦੇਖਣਾ ਸੀ ਕਿ ਉਹਦੇ ਅੰਦਰ ਗੁਰੂ ਵਰਤਦਾ ਹੈ। ਜੇ ਦੋ ਬੂੰਦਾਂ ਸ਼ਹਿਦ ਰਾਤ ਦੇ ਦੇਂਦਾ ਤਾਂ ਤੇਰੀ ਸੇਵਾ ਥਾਏਂ ਪੈ ਜਾਂਦੀ। ਜਾ ਵਾਪਸ, ਪਹਿਲਾਂ ਉਹਨੂੰ ਦੇ ਕੇ ਆ, ਬਾਅਦ ਵਿਚ ਮੇਰੇ ਕੋਲ ਲੈ ਕੇ ਆਈਂ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਦੁਖੁ ਵੇਛੋੜਾ ਇਕੁ ਦੁਖੁ ਭੁਖ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਅੱਜ ਆਪ ਉਹਨਾਂ ਮਹਾਨ ਗੁਰੂ ਪਿਆਰਿਆਂ ਦੀ ਸ਼ਹਾਦਤ ਪ੍ਰੇਮ ਭਾਵਨਾ ਨਾਲ ਮਨਾ ਰਹੇ ਹੋ ਜਿਨ੍ਹਾਂ ਨੇ ਰਣ-ਤੱਤੇ ਵਿਚ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਨਮੁਖ ਹੋ ਕੇ ਸ਼ਹਾਦਤ ਦਾ ਜਾਮ ਪੀਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਅਨੁਸਾਰ ਜਿਹੜੀ ਵਸਤੂ ਆਪਣੇ ਮੂਲ ਤੋਂ ਵਿਛੜ ਜਾਏ, ਉਸ ਵਸਤੂ ਦੇ ਅੰਦਰ ਖਿੰਡਾਅ ਪੈਦਾ ਹੁੰਦਾ ਹੈ। ਉਸ ਦੇ ਅੰਦਰ ਦੀ ਨਿਰਮਲਤਾਈ, ਉਸ ਦੇ ਅੰਦਰ ਦਾ ਸੁਹੱਪਣ, ਉਸ ਦੇ ਅੰਦਰ ਦੀ ਸੁੰਦਰਤਾ ਉਦੋਂ ਹੀ ਖ਼ਤਮ ਹੋਣੀ ਸ਼ੁਰੂ ਹੋ ਜਾਂਦੀ ਹੈ ਜਦੋਂ ਉਹ ਆਪਣੇ ਧੁਰੇ ਤੋਂ ਵੱਖ ਹੋ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਦਾਤਾਰ ਜੀ ਨੇ ਚਾਰ ਮਹਾਨ ਦੁੱਖਾਂ ਦਾ ਜ਼ਿਕਰ ਕੀਤਾ ਹੈ। ਅਸਲ ਵਿਚ ਉਹਨਾਂ ਚਾਰ ਦੁੱਖਾਂ ਵਿਚੋਂ ਸਭ ਤੋਂ ਵੱਡਾ ਜਿਹੜਾ ਦੁੱਖ ਹੈ ਉਹ ਵਿਛੋੜੇ ਦਾ ਮੰਨਿਆ ਗਿਆ ਹੈ। ਦੂਜਾ ਦੁੱਖ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦਾਂ ਅਨੁਸਾਰ ਮਨ ਅੰਦਰ ਉੱਠੀ ਹੋਈ ਤ੍ਰਿਸ਼ਨਾ ਹੈ। ਤੀਸਰਾ ਦੁੱਖ ਮੌਤ ਦਾ ਹੈ ਤੇ ਚੌਥਾ ਦੁੱਖ ਇਸ ਪੰਜ ਭੌਤਕ ਸਰੀਰ ਵਿਚ ਰਹਿੰਦਿਆਂ ਹੋਇਆਂ ਤਨ ਨੂੰ ਕੋਈ ਰੋਗ ਲੱਗ ਜਾਵੇ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਹਨਾਂ ਚਾਰ ਦੁੱਖਾਂ ਦਾ ਜ਼ਿਕਰ ਕਰਦਿਆਂ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਕਿ-

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*

ਇਥੇ ਭੁੱਖ ਦਾ ਅਰਥ ਕੇਵਲ ਤਨ ਦੀ ਭੁੱਖ ਨਹੀਂ, ਮਨ ਦੇ ਅੰਦਰ ਤ੍ਰਿਸ਼ਨਾ ਦੇ ਬੱਲਦੇ ਹੋਏ ਭਾਂਬੜ ਹਨ, ਜਿਸ ਨਾਲ ਅੰਦਰ ਦੀ ਭੁੱਖ ਕਦੀ ਸ਼ਾਂਤ ਨਹੀਂ ਹੁੰਦੀ।

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*
*ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥*
*ਵੈਦ ਨ ਭੋਲੇ ਦਾਰੂ ਲਾਇ॥੧॥* (ਅੰਗ ੧੨੫੬)

ਹੇ ਭੋਲੇ ਵੈਦ ! ਤੂੰ ਤਾਂ ਕੇਵਲ ਤਨ ਦੇ ਰੋਗ ਹੀ ਜਾਣਦਾ ਹੈਂ। ਤਨ ਦੇ ਰੋਗ ਤੋਂ ਪਹਿਲਾਂ ਤਿੰਨ ਅੰਦਰ ਦੇ ਰੋਗ ਹਨ — ਅੰਦਰ ਦਾ ਵਿਛੋੜਾ, ਅੰਦਰ ਦੀ ਤ੍ਰਿਸ਼ਨਾ, ਮੌਤ ਦਾ ਭੈਅ। ਸੱਚ ਜਾਣੀ, ਇਹ ਤਿੰਨ ਰੋਗਾਂ ਦੀ ਨਵਿਰਤੀ ਗੁਰੂ ਤੋਂ ਬਿਨਾਂ ਕੋਈ ਨਹੀਂ ਕਰਾ ਸਕਦਾ। ਗੁਰੂ ਨਾਨਕ ਸਾਹਿਬ ਜੀ ਨੇ ਵਿਛੋੜੇ ਦੇ ਦੁੱਖ ਨੂੰ ਬਿਆਨ ਕਰਦਿਆਂ ਹੋਇਆਂ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਪਾਣੀ ਦਾ ਇਕ ਸਰੋਵਰ ਹੈ, ਜਿਸ ਸਰੋਵਰ ਦਾ ਨਿਰਮਲ ਨੀਰ ਹਰ ਲੰਘਣ ਵਾਲੇ ਬੰਦੇ ਨੂੰ ਆਪਣੇ ਵੱਲ ਆਕਰਸ਼ਿਤ ਕਰ ਰਿਹਾ ਹੈ। ਉਸੇ ਪਾਣੀ ਦੇ ਅੰਦਰ ਕਮਲ ਦੇ ਫੁੱਲ ਉੱਗ ਪਏ। ਜਦੋਂ ਕਮਲ ਦੇ ਫੁੱਲਾਂ ਨੂੰ ਖੇੜਾ ਮਿਲਿਆ ਤਾਂ ਉਹ ਪੂਰਨ ਤੌਰ 'ਤੇ ਖਿੜਾਅ ਵਿਚ ਆਏ ਤੇ ਫੁੱਲਾਂ ਦੀ ਮਹਿਕ ਨੂੰ ਦੇਖ ਕੇ ਭੰਵਰੇ ਉਹਨਾਂ ਦੀ ਪ੍ਰਕਰਮਾ ਕਰਨ ਲਈ ਪਹੁੰਚ ਗਏ। ਭੰਵਰੇ ਨੇ ਫੁੱਲ ਦੀ ਪ੍ਰਕਰਮਾ ਕੀਤੀ, ਉਸ ਦੀ ਸੁਗੰਧੀ ਨੂੰ ਮਾਣਿਆ ਤੇ ਸੁਗੰਧੀ ਨੂੰ ਮਾਣ ਕੇ ਵਾਪਿਸ ਚਲਾ ਗਿਆ। ਕਹਿੰਦੇ ਹਨ, ਸਰੋਵਰ ਦਾ ਪਾਣੀ ਨਿਰਮਲ ਹੋਵੇ, ਫੁੱਲ ਖਿੜੇ ਹੋਣ ਤਾਂ ਕੁਦਰਤੀ ਤੌਰ 'ਤੇ ਉਹ ਸਰੋਵਰ ਬੰਦੇ ਨੂੰ ਆਪਣੇ ਵੱਲ ਆਕਰਸ਼ਿਤ ਕਰਦਾ ਹੈ। ਚਿੱਤ ਕੀਤਾ ਕਿ ਇਸ ਸਰੋਵਰ ਦੇ ਕਿਨਾਰੇ ਕੁਝ ਸਮਾਂ ਟਿੱਕ ਜਾਈਏ। ਇਸ ਦੀ ਨਿਰਮਲਤਾਈ ਦਾ, ਫੁੱਲਾਂ ਵਿਚੋਂ ਖਿੜੀ ਹੋਈ ਮਹਿਕ ਦਾ ਅਨੰਦ ਮਾਣ ਸਕੀਏ। ਧੰਨ ਗੁਰੂ ਨਾਨਕ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਨਿਰਮਲਤਾਈ ਨੇ, ਖੇੜੇ ਨੇ, ਸੁਗੰਧੀ ਨੇ, ਫੁੱਲਾਂ ਦੀ ਮਹਿਕ ਨੇ ਲੰਘਦੇ ਹੋਏ ਰਾਹੀ ਵੀ ਰੋਕ ਲਏ, ਪਰ ਕੁਝ ਸਮੇਂ ਤੋਂ ਬਾਅਦ ਵਾਪਿਸ ਆ ਕੇ ਦੇਖਿਆ ਤਾਂ ਉਹੀ ਸ਼ਰੋਵਰ ਸੀ, ਪਰੰਤੂ ਪਾਣੀ ਦਾ ਰੰਗ ਬਿਲਕੁਲ ਕਾਲਾ ਪੈ ਚੁੱਕਾ ਸੀ। ਉਹੀ ਸਰੋਵਰ ਸੀ ਜਿਸ ਦੇ ਵਿਚ ਕੱਲ ਕਮਲ ਦੇ ਫੁੱਲ ਟਹਿਕਦੇ ਪਏ ਸਨ, ਅੱਜ ਉਹ ਮੁਰਝਾ ਕੇ ਦੁਰਗੰਧੀ ਦੇਣ ਵਾਲੇ ਬਦਬੂ ਦਾ ਰੂਪ ਧਾਰਨ ਕਰ ਚੁੱਕੇ ਸਨ। ਜਿਸ ਉੱਪਰ ਕਦੀ ਭੰਵਰੇ ਆ ਕੇ ਮੰਡਰਾਉਂਦੇ ਸਨ, ਅੱਜ ਉਸੇ ਤਲਾਬ ਦੇ ਪਾਣੀ ਉੱਪਰ ਮੱਖੀਆਂ ਤੇ ਮੱਛਰ ਆ ਟਿੱਕੇ ਹਨ। ਗੁਰੂ ਸਾਹਿਬ ਨੇ ਸਰੋਵਰ ਨੂੰ ਪੁੱਛ ਕੇ ਬੰਦੇ ਦੇ ਅੰਦਰ ਦੇ ਵਿਛੋੜੇ ਦੀ ਵਿਆਖਿਆ ਕਰ ਦਿੱਤੀ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਸ਼ਬਦ ਬਖ਼ਸ਼ਿਸ਼ ਕੀਤਾ-

*ਪਬਰ ਤੂੰ ਹਰਿਆਵਲਾ*

ਕਹਿੰਦੇ ਹਨ, ਹੇ ਸਰੋਵਰ ! ਤੇਰੇ ਕੋਲ ਇੰਨੀ ਹਰਿਆਵਲ ਸੀ, ਤੇਰੇ ਕੋਲ ਸੁਹੱਪਣ ਸੀ।

*ਕਵਲਾ ਕੰਚਨ ਵੰਨਿ॥*

*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥*

(ਅੰਗ ੧੪੧੨)

ਤੇਰੇ ਸਰੀਰ ਵਿਚ ਕੀ ਭਾਣਾ ਵਾਪਰ ਗਿਆ ਕਿ ਇੰਨੀ ਨਿਰਮਲਤਾ ਤੇ ਮਹਿਕ ਹੋਣ ਦੇ ਬਾਵਜੂਦ ਤੇਰੇ ਅੰਦਰ ਗੰਦਗੀ, ਬਦਬੂ ਤੇ ਕਾਲਾਪਣ ਕਿਉਂ ਆ ਗਿਆ ਹੈ ? ਅੱਗੋਂ ਉਸ ਸਰੋਵਰ ਦੇ ਪਾਣੀ ਦਾ ਉੱਤਰ ਸੀ ਕਿ-

## ਜਾਣਾ ਪਾਣੀ ਨਾ ਲਹਾਂ

ਜਾਣਾ ਦਾ ਅੱਖਰੀ ਅਰਥ ਹੈ ਮੈਂ ਸਮਝਦਾ ਹਾਂ। ਮੇਰੇ ਕੋਲੋਂ ਜੇ ਤੁਸੀਂ ਪੁੱਛਦੇ ਹੋ ਕਿ ਰੰਗ ਕਿਉਂ ਕਾਲਾ ਪੈ ਗਿਆ ਹੈ ਤਾਂ ਮੈਂ ਕਹਿੰਦਾ ਹਾਂ ਕਿ ਮੈਨੂੰ ਸਮਝ ਹੈ ਕਿ ਜਿਸ ਝੀਲ ਵਿਚੋਂ ਮੇਰੇ ਵਿਚ ਪਾਣੀ ਪ੍ਰਵੇਸ਼ ਕਰਦਾ ਸੀ, ਜਿਸ ਦਿਨ ਦਾ ਉਸ ਝੀਲ ਨਾਲੋਂ ਸੰਬੰਧ ਟੁੱਟ ਗਿਆ ਹੈ, ਸੱਚ ਜਾਣੋ, ਉਸ ਦਾ ਵਿਛੋੜਾ ਹੀ ਮੇਰੇ ਅੰਦਰ ਨੂੰ ਕਾਲਾ ਕਰ ਗਿਆ ਹੈ। ਸਤਿਗੁਰੂ ਨੇ ਅੰਮ੍ਰਿਤ ਬਚਨ ਕਹੇ-

*ਪਬਰ ਤੂੰ ਹਰਿਆਵਲਾ ਕਵਲਾ ਕੰਚਨ ਵੰਨਿ॥*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥*

ਅੱਗੋਂ ਉੱਤਰ ਸੀ-

*ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥*
*ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥*

(ਅੰਗ ੧੪੧੨)

ਜਿਸ ਨੂੰ ਦੇਖ ਕੇ ਅੰਦਰ ਖੇੜਾ ਆਉਂਦਾ ਸੀ, ਕੀ ਆਪਣੇ ਪਿਆਰੇ ਤੋਂ ਟੁੱਟ ਕੇ ਕਦੀ ਖੇੜੇ ਰਹਿੰਦੇ ਹਨ ? ਹਜ਼ੂਰ ਕਹਿੰਦੇ ਹਨ, ਐ ਇਨਸਾਨ ! ਅਸਲ ਵਿਚ ਤੂੰ ਜਿਸ ਦਿਨ ਪ੍ਰਮਾਤਮਾ ਦੇ ਘਰੋਂ ਰਹਿਮਤ ਲੈ ਕੇ, ਪੰਜ ਭੂਤਕ ਸਰੀਰ ਲੈ ਕੇ ਆਇਆ ਹੈਂ, ਤੇਰੀ ਲਿਵ ਕਰ ਕੇ ਤੇਰੇ ਕੋਲ ਨਿਰਮਲਤਾਈ ਸੀ, ਪਰ ਜਿਉਂ-ਜਿਉਂ ਤੈਨੂੰ ਸੰਸਾਰ ਦੀ ਹਵਾ ਲੱਗੀ, ਤੇਰਾ ਨਿਰੰਕਾਰ ਨਾਲੋਂ ਸੰਬੰਧ ਟੁੱਟ ਗਿਆ। ਸੰਸਾਰ ਵਿਚ ਇੰਨਾ ਕੁ ਖਚਤ ਹੋ ਗਿਆ ਹੈਂ ਕਿ ਲਿਵ ਦਾ ਟੁੱਟਣ ਹੀ ਤੇਰੇ ਅੰਦਰ ਕਾਲਕ ਪੈਦਾ ਕਰ ਗਿਆ।

ਮਨੁੱਖ ਦਾ ਸਰੀਰ ਵੀ ਤਾਂ ਇਕ ਸਰੋਵਰ ਦੀ ਤਰ੍ਹਾਂ ਹੈ। ਜੇ ਗੁਰੂ ਝੀਲ ਨਾਲ ਜੁੜਿਆ ਰਹੇ ਤਾਂ ਇਸ ਦੇ ਕੋਲ ਖੇੜਾ ਵੀ ਹੈ, ਇਸ ਦੇ ਕੋਲ ਸੁਗੰਧੀ ਵੀ ਹੈ। ਇਸ ਦੇ ਕੋਲੋਂ ਲੰਘਣ ਵਾਲਿਆਂ ਨੂੰ ਵੀ ਠੰਢ ਪਏਗੀ। ਜਿਸ ਦਿਨ ਬੰਦੇ ਦਾ ਅੰਦਰ ਪਿਆਰੇ ਤੋਂ ਟੁੱਟ ਗਿਆ ਤਾਂ ਸੱਚ ਜਾਣਿਉ, ਜਿਸਮ ਉਹੀ ਹੁੰਦਾ ਹੈ ਜਿਸ ਨੂੰ ਦੇਖ ਕੇ ਲੋਕ ਸੱਜਦੇ ਕਰਦੇ ਹਨ ਪਰ ਉਸੇ ਸਰੀਰ ਨੂੰ ਦੇਖ ਕੇ ਲੋਕ ਘਰਾਂ ਦੇ ਦਰਵਾਜ਼ੇ ਵੀ ਬੰਦ ਕਰ ਲੈਂਦੇ ਹਨ।

ਦੂਜਾ ਦੁੱਖ ਮੈਂ ਅਰਜ਼ ਕੀਤਾ ਹੈ ਭੁੱਖ ਦਾ ਹੈ। ਕਈ ਵਾਰੀ ਅਸੀਂ ਸਮਝਦੇ ਹਾਂ ਕਿ ਆਦਮੀ ਡੋਲ ਨਹੀਂ ਸਕਦਾ। ਨਹੀਂ ਪਿਆਰਿਆ ! ਸੰਸਾਰ ਤਿਲਕਣ ਬਾਜ਼ੀ ਹੈ। ਕੀ ਪਤਾ ਹੈ ਕਿ ਇਸ ਮਨ ਨੇ ਕਿਹੜੀ ਥਾਂ ਉੱਪਰ ਜਾ ਕੇ ਡਿੱਗ ਪੈਣਾ ਹੈ। ਜੇ ਅਸੀਂ ਕਹੀਏ ਕਿ ਅਸੀਂ ਦਾਅਵਾ ਕਰ ਸਕਦੇ ਹਾਂ ਤਾਂ ਕਦੀ ਵੀ ਕੋਈ ਬੰਦਾ ਲਿਖ ਕੇ ਦੇ ਨਹੀਂ ਸਕਦਾ। ਮੇਰੇ ਗੁਰੂ ਗ੍ਰੰਥ ਸਾਹਿਬ ਨੇ ਇਕ ਬਚਨ ਕਿਹਾ ਹੈ ਕਿ ਜਦੋਂ ਬੇੜੀ ਦਰਿਆ ਵਿਚ ਚੱਲਦੀ ਹੋਵੇ, ਜਦੋਂ ਕਿਸ਼ਤੀ ਸਮੁੰਦਰ ਵਿਚ ਚੱਲਦੀ ਹੋਵੇ ਤਾਂ ਦੂਜੇ ਦੀ ਡੁੱਬਦੀ ਹੋਈ ਬੇੜੀ ਨੂੰ ਦੇਖ ਕੇ ਕਦੀ ਪ੍ਰਸੰਨ ਨਾ ਹੋ, ਕਿਉਂਕਿ ਅਜੇ ਖ਼ੁੱਦ ਤੇਰੇ ਜੀਵਨ ਦੀ ਨਈਆ ਪਾਣੀ ਦੇ ਦਰਿਆ ਦੇ ਵਿਚ ਹੈ। ਕੀ

ਪਤਾ ਕਿ ਕਿਹੜੀ ਘੜੀ ਇਕ ਨਿੱਕੀ ਜਿਹੀ ਲਹਿਰ ਨੇ ਤੇਰੀ ਬੇੜੀ ਨੂੰ ਡੋਬ ਕੇ ਰੱਖ ਦੇਣਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ-

*ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥*

ਇਥੇ ਰੰਕ ਦਾ ਅਰਥ ਕੇਵਲ ਸੰਸਾਰਿਕ ਤੌਰ 'ਤੇ ਪਦਾਰਥਾਂ ਦੀ ਕਮੀ ਕਰ ਕੇ ਨਹੀਂ। ਰੰਕ ਦਾ ਅਰਥ ਹੈ ਕਿਸੇ ਤਰ੍ਹਾਂ ਦੀ ਵੀ ਕਿਸੇ ਕੋਲ ਕੰਗਾਲਤਾ ਹੋਵੇ। ਕੋਈ ਧਨ ਕਰ ਕੇ ਗ਼ਰੀਬ ਹੋਵੇ, ਕੋਈ ਵਿੱਦਿਆ ਕਰ ਕੇ ਗਰੀਬ ਹੋਵੇ, ਕੋਈ ਗੁਣ ਕਰਕੇ ਗ਼ਰੀਬ ਹੋਵੇ, ਇਥੋਂ ਤੱਕ ਕਿ ਜੇ ਕੋਈ ਰੱਬ ਦੇ ਚਰਨਾਂ ਤੋਂ ਦੂਰ ਹੋਵੇ, ਨਾਮ ਕਰਕੇ ਕੋਈ ਕੰਗਾਲ ਹੋਵੇ ਤਾਂ ਕਿਸੇ ਨੂੰ ਦੇਖ ਕੇ ਮਜ਼ਾਕ ਨਾ ਉਡਾ, ਕਿਉਂਕਿ ਕੀ ਪਤਾ ਤੇਰੇ ਜੀਵਨ ਦੀ ਬੇੜੀ ਕਿਨਾਰੇ ਲੱਗਣ ਤੋਂ ਪਹਿਲਾਂ ਹੀ ਕਿਤੇ ਡੁੱਬ ਨਾ ਜਾਏ। ਹਜ਼ੂਰ ਨੇ ਫੁਰਮਾਇਆ-

*ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥*
*ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥*

(ਅੰਗ ੧੩੬੬)

ਕਦੋਂ ਕਿਹੜੇ ਵਿਕਾਰ ਨੇ, ਕਿਹੜੀ ਚੀਜ਼ ਨੇ ਅੰਦਰ ਨੂੰ ਆ ਕੇ ਡੰਗ ਜਾਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਤਿੰਨ ਗੁਰੂ ਸਾਹਿਬਾਨ ਅਜਿਹੇ ਹਨ ਜਿਨ੍ਹਾਂ ਦੀ ਜੋਤ ਇਕ ਹੈ। ਜਿਨ੍ਹਾਂ ਦੇ ਪਿਤਾ ਉਹਨਾਂ ਦੇ ਗੱਦੀ ਉੱਪਰ ਬੈਠਣ ਤੋਂ ਪਹਿਲਾਂ ਹੀ ਚਲਾਣਾ ਕਰ ਗਏ। ਪਰ ਜਦੋਂ ਉਹਨਾਂ ਘਾਲਣਾ ਘਾਲੀ, ਖਸਮ ਦੀ ਕ੍ਰਿਪਾ ਨਾਲ ਦਾਤ ਝੋਲੀ ਵਿਚ ਪਈ ਤੇ ਤਿੰਨਾਂ ਸਤਿਗੁਰੂਆਂ ਦੇ ਪਿਤਾ ਦੇ ਨਾਮ ਜੁੱਗੋ-ਜੁੱਗ ਅਟੱਲ ਹੋ ਗਏ। ਇਕ ਬਾਬਾ ਲਹਿਣਾ ਹੈ, ਪਿਤਾ ਜੀ ਦੇ ਚਲਾਣੇ ਤੋਂ ਬਾਅਦ ਗੁਰੂ ਨਾਨਕ ਸਾਹਿਬ ਜੀ ਦੇ ਘਰ ਵਿਚ ਆਏ ਹਨ। ਬਾਬਾ ਫੇਰੂ ਜੀ ਨੂੰ ਕੀ ਪਤਾ ਕਿ ਜਿਹੜਾ ਮੇਰਾ ਪੁੱਤਰ ਲਹਿਣਾ ਮੇਰੇ ਘਰ ਪੈਦਾ ਹੋਇਆ ਹੈ, ਇਸ ਦੇ ਕਰ ਕੇ ਇਕ ਦਿਨ ਦੁਨੀਆਂ ਮੇਰੇ ਨਾਮ ਨੂੰ ਨਮਸਕਾਰ ਕਰੇਗੀ। ਦੂਜੇ ਹਨ ਧੰਨ ਗੁਰੂ ਅਮਰਦਾਸ ਜੀ ਦੇ ਪਿਤਾ ਬਾਬਾ ਤੇਜ ਭਾਨ ਜੀ। ਆਪ ਚਲਾਣਾ ਕਰ ਗਏ ਹਨ ਪਰ ਕੀ ਪਤਾ ਸੀ ਕਿ ਜਿਹੜਾ ਮੇਰਾ ਪੁੱਤਰ ਤੀਰਥ ਇਸ਼ਨਾਨੀ ਹੈ, ਇਸ ਪੁੱਤਰ ਦੀ ਕਮਾਈ ਕਰ ਕੇ ਮੇਰੇ ਵੀ ਚਰਚੇ ਹੋਣਗੇ। ਤੀਸਰੇ ਹਨ ਧੰਨ ਗੁਰੂ ਰਾਮਦਾਸ ਜੀ। ਸੱਤ ਸਾਲ ਦੀ ਉਮਰ ਵਿਚ ਪਿਤਾ ਜੀ ਚਲਾਣਾ ਕਰ ਗਏ। ਇਕ ਘੁੰਗਣੀਆਂ ਵੇਚਣ ਵਾਲੇ ਸਤਿਗੁਰੂ ਦੇ ਪਿਤਾ ਬਾਬੇ ਹਰਿਦਾਸ ਨੂੰ ਕੀ ਪਤਾ ਸੀ ਕਿ ਜਿਹੜਾ ਮੇਰਾ ਪੁੱਤਰ ਸੱਤ ਸਾਲ ਦੀ ਉਮਰ ਵਿਚ ਘੁੰਗਣੀਆਂ ਵੇਚਣ ਤੁਰ ਪਿਆ ਹੈ, ਇਸ ਮੇਰੇ ਲਾਲ ਦੀ ਕਮਾਈ ਕਰ ਕੇ ਇਸ ਨੇ ਮੈਨੂੰ ਠਾਕੁਰ ਬਣਾ ਦੇਣਾ ਹੈ। ਪਹਿਲਾ ਬਚਨ ਹੈ-

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰ॥*

ਅਤੇ ਲੈ ਕੇ ਆਏ,

*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥*

(ਅੰਗ ੯੬੭)

ਬਾਬਾ ਫੇਰੂ ਜੀ ਜੁੱਗੋ ਜੁੱਗ ਅਟੱਲ ਹੋ ਗਏ ਤੇ ਗੁਰੂ ਗ੍ਰੰਥ ਸਾਹਿਬ ਨੇ ਇਹ ਵੀ ਸ਼ਬਦ ਵਰਤਿਆ ਹੈ ਕਿ ਬਾਬੇ ਫੇਰੂ ਦਾ ਸ਼ੇਰ ਪੁੱਤਰ। ਜਦੋਂ ਗੁਰੂ ਅਮਰਦਾਸ ਜੀ ਬਾਰੇ ਬਚਨ ਪੜ੍ਹੇ ਤਾਂ ਭੱਟਾਂ ਨੇ ਕਿਹਾ-

*ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ॥*

(ਅੰਗ ੧੩੯੬)

ਕਹਿਣ ਲੱਗੇ, ਧੰਨ ਗੁਰੂ ਨਾਨਕ ਦੇ ਵਰ ਨਾਲ ਬਾਬੇ ਤੇਜ ਭਾਨ ਦਾ ਪੁੱਤਰ ਜਿਸ ਨੂੰ ਲੋਕ ਨਥਾਵਾਂ ਕਹਿੰਦੇ ਸਨ, ਉਹ ਤਾਂ ਕਰੋੜਾਂ ਬ੍ਰਹਿਮੰਡਾਂ ਦਾ ਪਾਤਿਸ਼ਾਹ ਬਣ ਗਿਆ ਹੈ। ਤੀਜਾ ਬਚਨ ਅਸੀਂ ਪੜ੍ਹਦੇ ਹਾਂ-

*ਕਵਿ ਕਲ੍ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥*

(ਅੰਗ ੧੩੯੬)

ਕਹਿਣ ਲੱਗੇ ਬਾਬਾ ਹਰਿਦਾਸ ਅੱਜ ਠਾਕੁਰ ਸੁਆਮੀ ਬਣ ਗਏ ਹਨ। ਕਹਿਣ ਲੱਗੇ ਲੋਕ ਕਹਿੰਦੇ ਸਨ ਕਿ ਇਸ ਦਾ ਪੁੱਤਰ ਘੁੰਗਣੀਆਂ ਵੇਚਦਾ ਹੈ ਪਰ ਅੱਜ ਗੁਰੂ ਰਾਮਦਾਸ ਖ਼ਾਲੀ ਸਰੋਵਰਾਂ ਨੂੰ ਭਰਨ ਵਾਸਤੇ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਬਣ ਗਏ ਹਨ। ਜਦੋਂ ਕੋਈ ਨਾਮ ਜੱਪਦਾ ਹੈ ਫਿਰ ਬਿਹਬਲਤਾ ਪੈਦਾ ਹੁੰਦੀ ਹੈ। ਮੇਰੇ ਸਾਈਆਂ ! ਨਾਮ ਤਾਂ ਰਸਨਾ ਉੱਪਰ ਟਿਕਾਅ ਦਿੱਤਾ ਹੈ, ਹੁਣ ਇਸ ਤੱਤਾਂ ਦੇ ਸਰੀਰ ਦਾ ਉਹਲਾ ਮਿਟਾਅ। ਮੇਰੇ ਦੀਦੇ ਤੇਰੇ ਦਰਸ਼ਨਾਂ ਦੀ ਤਾਂਘ ਵਿਚ ਬੈਠੇ ਹਨ। ਉਦੋਂ ਫਿਰ ਅਰਦਾਸ ਕਰਦੇ ਨੇ-

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*
*ਹੋਹੁ ਦਇਆਲ ਦਰਸਨ ਦੇਹੁ ਅਪੁਨਾ ਐਸੀ ਬਖਸ ਕਰੀਜੈ॥੨॥*

(ਅੰਗ ੬੬੬)

ਉਦੋਂ ਮਨ ਵਿਚ ਇਹ ਖ਼ਿਆਲ ਪਣਪਦਾ ਹੈ ਕਿ, ਹੇ ਮੇਰੇ ਦਾਤਾ ਜੀ !

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੈ॥*

(ਅੰਗ ੬੯੪)

ਗੁਰਮੁਖੋ ! ਅਖ਼ੀਰ ਵਾਲੇ ਮੁਕਾਮ ਉੱਪਰ ਪਹੁੰਚ ਗਏ ਹਨ। ਇਕ ਪਾਸੇ ਮੌਤ ਹੈ, ਦੂਜੇ ਪਾਸੇ ਨੀਲੇ ਦੇ ਸ਼ਾਹ ਸਵਾਰ ਨੇ ਆਉਣਾ ਹੈ ਤੇ ਅਰਦਾਸ ਕਰਦਾ ਹੈ ਪਾਤਸ਼ਾਹ ! ਮੌਤ ਆਉਣ ਤੋਂ ਪਹਿਲਾਂ ਇਹਨਾਂ ਦੀਦਿਆਂ ਨੂੰ ਆਪਣੇ ਦੀਦਾਰ ਦਿੰਦਾ ਜਾ। ਮੈਂ ਅਰਜ਼ ਕਰਾਂ, ਹਜ਼ੂਰ

ਅਨੰਦਪੁਰ ਸਾਹਿਬ ਦੀ ਧਰਤੀ ਉੱਪਰ ਬਿਰਾਜਮਾਨ ਹਨ ਤੇ ਉਸ ਅਨੰਦਪੁਰੀ ਨੇ ਸਾਡੀ ਝੋਲੀ ਵਿਚ ਬਹੁਤ ਕੁਝ ਪਾਇਆ ਹੈ। ਇਥੇ ਮੇਰੇ ਕ੍ਰਿਪਾਲੂ ਦਾਤਾ ਜੀ ਨੇ ਸਾਨੂੰ ਅੰਮ੍ਰਿਤ ਦੀ ਦਾਤ ਦੇ ਕੇ ਨਿਤਨੇਮ ਦੀਆਂ ਅੰਮ੍ਰਿਤ ਦੀਆਂ ਬਾਣੀਆਂ ਬਖ਼ਸ਼ਿਸ਼ ਕੀਤੀਆਂ। ਇਥੇ ਸਾਨੂੰ ਰਹਿਤ ਦ੍ਰਿੜ੍ਹ ਕਰਾਈ ਗਈ। ਇਸੇ ਅਨੰਦਪੁਰ ਸਾਹਿਬ ਵਿਚ ਕੁਰਹਿਤਾਂ ਤੋਂ ਬਚਣ ਲਈ ਦਾਤਾਰ ਜੀ ਨੇ ਸਾਨੂੰ ਹਿਦਾਇਤ ਕੀਤੀ। ਇਸੇ ਅਨੰਦਪੁਰ ਸਾਹਿਬ ਦੀ ਧਰਤੀ ਉੱਪਰ ਤਿੰਨ ਸਾਹਿਬਜ਼ਾਦਿਆਂ ਦਾ ਅਵਤਰਨ ਹੋਇਆ ਹੈ। ਚੌਥੇ ਜਿਹੜੇ ਸਭ ਤੋਂ ਵੱਡੇ ਬਾਬਾ ਅਜੀਤ ਸਿੰਘ ਸਨ, ਉਹਨਾਂ ਦੀ ਆਮਦ ਪਉਂਟਾ ਸਾਹਿਬ ਦੀ ਧਰਤੀ ਉੱਪਰ ਹੈ। ਅਨੰਦਪੁਰ ਸਾਹਿਬ ਦੀ ਧਰਤੀ ਉੱਪਰ ਘੇਰੇ ਪਏ ਹਨ। ਉਸੇ ਧਰਤੀ 'ਤੇ ਪਾਏ ਹੋਏ ਘੇਰੇ ਨੇ ਅੰਨ-ਪਾਣੀ ਰੋਕ ਦਿੱਤਾ ਅਨੰਦਪੁਰ ਦਾ, ਪਰ ਸਿੱਖ ਸਿਦਕ ਦੇ ਆਸਰੇ ਜੀਉਂਦੇ ਰਹੇ। ਭੁੱਖ ਲੱਗਣੀ ਤਾਂ ਗੁਰੂ ਦੇ ਨਾਮ ਦੇ ਆਸਰੇ ਜੀਉਂਦੇ ਰਹੇ। ਇਸੇ ਤਰ੍ਹਾਂ ਇਸ ਧਰਤੀ ਉੱਪਰ ਘਟਨਾ ਵਾਪਰੀ ਸੀ ਕਿ ਦੁਨੀ ਚੰਦ ਵਰਗੇ ਮਸੰਦ ਹਾਥੀ ਦਾ ਮੁਕਾਬਲਾ ਕਰਨ ਦੀ ਥਾਂ ਰਾਤ ਨੂੰ ਇਥੋਂ ਭੱਜ ਗਏ। ਕੁਝ ਸਿੱਖ ਵੀ ਬਿਦਾਵਾ ਦੇ ਕੇ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਚੱਲੇ ਗਏ, ਪਰ ਗੁਰੂ ਕੇ ਸਿੱਖੋ ! ਸਿਦਕ ਵਾਲੇ, ਭਾਵਨਾ ਵਾਲੇ ਅਨੰਦਪੁਰ ਸਾਹਿਬ ਦੀ ਧਰਤੀ ਉੱਪਰ ਰਹੇ।

ਅਖ਼ੀਰ ਵਿਚ ਚੁੱਕੀ ਹੋਈ ਕਸਮ, ਖਾਧੀਆਂ ਹੋਈਆਂ ਕਸਮਾਂ ਉੱਪਰ ਭਰੋਸਾ ਕਰ ਕੇ ਮੇਰੇ ਚੋਜੀ ਪ੍ਰੀਤਮ ਨੇ ਅਨੰਦਪੁਰ ਸਾਹਿਬ ਦੀ ਧਰਤੀ ਛੱਡੀ, ਪਰ ਉਸ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਸਦਾ ਲਈ ਨਹੀਂ ਛੱਡਿਆ। ਪਰਿਵਾਰ ਨੂੰ ਲੈ ਕੇ ਚੱਲੇ ਹਨ। ਮਾਤਾ ਗੁਜਰੀ ਜੀ ਤੇ ਦੋ ਮਹਿਲ ਨਾਲ ਹਨ। ਚਾਰ ਲਾਲ ਅਤੇ ਪੰਜ ਪਿਆਰੇ ਨਾਲ ਹਨ। ਸਰਸਾ ਨਦੀ ਨੂੰ ਪਾਰ ਕੀਤਾ ਮੇਰੇ ਕਲਗੀ ਵਾਲੇ ਨੇ। ਇਸ ਪਰਿਵਾਰ ਨੂੰ ਸਰਸਾ ਨੇ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ। ਹਜ਼ੂਰ ਚਮਕੌਰ ਸਾਹਿਬ ਚੱਲੇ ਗਏ, ਛੋਟੇ ਲਾਲ ਸਰਹਿੰਦ ਨੂੰ ਚੱਲੇ ਗਏ। ਚਮਕੌਰ ਦੀ ਧਰਤੀ ਨੇ ਪਰਿਵਾਰ ਨੂੰ ਫਿਰ ਰੱਖ ਲਿਆ। ਦੋ ਲਾਲ ਗੁਰੂ ਗੋਬਿੰਦ ਸਿੰਘ ਜੀ ਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਮੇਰੀ ਸਰਕਾਰ ਦੇ ਸਾਹਮਣੇ ਸ਼ਹੀਦ ਹੋਏ। ਉੱਧਰ ਸ਼ਾਮ ਦਾ ਸੂਰਜ ਛਿੱਪ ਰਿਹਾ ਸੀ। ਇੱਧਰ ਬਾਬਾ ਜੁਝਾਰ ਸਿੰਘ ਜ਼ਮੀਨ ਉੱਪਰ ਡਿੱਗਦੇ ਪਏ ਸਨ ਤੇ ਕਲਗੀ ਵਾਲੇ ਦੀ ਰਸਨਾ ਕਹਿ ਰਹੀ ਸੀ-

*ਹਸ ਸ਼ਹੀਦੀ ਪਾ ਗਿਆ ਜਦ ਲਾਲ ਸੁ ਤੇਰਾ।*
*ਉਂਗਲੀ ਲਾ ਕੇ ਲੈ ਗਿਆ ਉਸ ਨੂੰ ਵੀਰ ਵਡੇਰਾ।*
*ਹੱਥ ਬੰਨ੍ਹ ਬੋਲੇ ਸਤਿਗੁਰੂ ਵਾਹ ਭਾਣਾ ਤੇਰਾ।*
*ਤੇਰਾ ਤੁਝ ਕੋ ਸੌਂਪਤੇ ਕਿਆ ਲਾਗੇ ਮੇਰਾ।*
*ਹੁਕਮ ਰਜਾਈ ਚਲਣਾ ਜੋ ਕਰੇ ਚੰਗੇਰਾ।*
*ਹੋਆ ਦੇਖੋ ਸੁਰਖ਼ਰੂ ਪ੍ਰਣ ਪਾਲ ਉਚੇਰਾ।*
*ਪੰਥ ਵਸੇ ਮੈਂ ਉਜੜਾਂ ਮਨ ਚਾਉ ਘਨੇਰਾ।*
*ਵਾਹੁ ਵਾਹੁ ਗੋਬਿੰਦ ਸਿੰਘ ਵਾਹੁ ਤੇਰਾ ਜੇਰਾ।*

ਧੰਨ ਗੁਰੂ ਗੋਬਿੰਦ ਸਿੰਘ ਚਮਕੌਰ ਦੀ ਗੜ੍ਹੀ ਵਿਚ ਦੋਨਾਂ ਪੁੱਤਰਾਂ ਨੂੰ ਛੱਡ ਕੇ ਅੱਗੇ ਚੱਲੇ ਗਏ। ਹਜ਼ੂਰ ਮਾਛੀਵਾੜੇ ਪਹੁੰਚੇ ਹਨ। ਗਨੀ ਖ਼ਾਂ ਨਬੀ ਖ਼ਾਂ ਦੇ ਘਰ ਪਹੁੰਚੇ ਹਨ। ਉਹ ਪਲੰਘ ਉੱਪਰ ਬਿਠਾ ਕੇ ਆਲਮਗੀਰ ਹੇਰਾ ਤੱਕ ਲੈ ਕੇ ਗਏ ਹਨ। ਇੱਧਰ ਹਜ਼ੂਰ ਰਾਇ ਕੱਲੇ ਕੋਲ ਪਹੁੰਚਦੇ ਹਨ ਤੇ ਦੂਜੇ ਪਾਸੇ ਦੋਨਾਂ ਲਾਲਾਂ ਦੀ ਸ਼ਹਾਦਤ ਹੋ ਗਈ ਹੈ। ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਨੀਹਾਂ ਵਿਚ ਚਿਣ ਦਿੱਤੇ ਗਏ। ਹਜ਼ੂਰ ਦੇ ਚਰਨਾਂ ਵਿਚ ਉਸ ਵੇਲੇ ਤਿੰਨ ਸਿੱਖ ਸਨ। ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਸਤਿਕਾਰ ਯੋਗ ਭਾਈ ਸਾਹਿਬ ਭਾਈ ਮਨੀ ਸਿੰਘ ਜੀ। ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਚਿਹਰੇ ਨੂੰ ਦੇਖਿਆ। ਸਿੱਖਾਂ ਦੇ ਨੇਤਰ ਤਾਂ ਛੱਲਕੇ ਪਰ ਚੋਜੀ ਪ੍ਰੀਤਮ ਦਾ ਅੰਦਰ ਭਾਣੇ ਵਿਚ ਤੇ ਰਜ਼ਾ ਵਿਚ ਜੁੜ ਗਿਆ।

ਹਜ਼ੂਰ ਨੇ ਇਥੋਂ ਚੱਲ ਕੇ ਜ਼ਫਰਨਾਮਾ ਲਿਖਿਆ ਹੈ ਔਰੰਗਜ਼ੇਬ ਨੂੰ। ਉਸ ਦੇ ਵਿਚ ਸ਼ਬਦ ਬੜੇ ਕਮਾਲ ਦੇ ਕਹੇ, ਐ ਔਰੰਗਜ਼ੇਬ ! ਤੂੰ ਇਮਾਨਦਾਰ ਨਹੀਂ ਹੈਂ। ਪੰਜ ਵਕਤ ਦਾ ਨਮਾਜ਼ੀ ਜ਼ਰੂਰ ਹੈਂ, ਪਰ ਸੱਚ ਜਾਣੀ, ਤੈਨੂੰ ਮੁਹੰਮਦ ਸਾਹਿਬ ਉੱਪਰ ਯਕੀਨ ਹੀ ਨਹੀਂ ਹੈ। ਲੋਕ ਕਹਿੰਦੇ ਹਨ ਤੂੰ ਮੋਮਨ ਹੈਂ, ਤੂੰ ਰੱਬ ਨੂੰ ਕੀ ਪਹਿਚਾਨਣਾ ਹੈ, ਤੈਨੂੰ ਤਾਂ ਖ਼ੁਦ ਦੀ ਪਹਿਚਾਣ ਨਹੀਂ ਕਿ ਤੂੰ ਮਰ ਕੇ ਕਿਹੜੇ ਪਾਸੇ ਚਲੇ ਜਾਣਾ ਹੈ। ਸਤਿਗੁਰੂ ਨੇ ਜ਼ਫਰਨਾਮਾ ਲਿਖ ਕੇ ਪਿਆਰੇ ਭਾਈ ਦਇਆ ਸਿੰਘ ਤੇ ਪਿਆਰੇ ਭਾਈ ਧਰਮ ਸਿੰਘ ਨੂੰ ਭੇਜਿਆ ਹੈ। ਚਾਰੇ ਲਾਲ ਸ਼ਹੀਦ ਹੋ ਗਏ ਹਨ। ਮਾਤਾ ਗੁਜਰੀ ਜੀ ਸ਼ਹਾਦਤ ਦਾ ਜਾਮ ਪੀ ਗਏ ਹਨ। ਮਝੈਲ ਪਹੁੰਚ ਗਏ ਹਨ ਆਪਣੇ ਘਰਾਂ ਵਿਚ। ਅੱਜ ਝਬਾਲ ਦੀ ਧਰਤੀ ਉੱਪਰ ਇਕ ਸਿੱਖ ਦਾ ਚਲਾਣਾ ਹੋਇਆ ਹੈ। ਉਸ ਦੀ ਮਾਤਮ ਪੁਰਸੀ ਲਈ ਇਕੱਠੇ ਹੋਏ ਤੇ ਅਨੰਦਪੁਰ ਸਾਹਿਬ ਤੋਂ ਵਿਛੜੇ ਹੋਏ ਸਿੱਖ ਵੀ ਆ ਪਹੁੰਚੇ। ਉਸ ਮਾਤਮ ਪੁਰਸੀ ਉੱਪਰ ਗੱਲ ਚੱਲੀ ਕਿ ਸੁਣਿਆ ਸੀ ਅਨੰਦਪੁਰ ਸਾਹਿਬ ਨੂੰ ਘੇਰਾ ਪੈ ਗਿਆ ਹੈ, ਕੀ ਬਣਿਆ ਹੈ ਉਥੇ ? ਇਹਨਾਂ ਵਿਚ ਜਿਹੜਾ ਚੌਧਰੀ ਸੀ ਭਾਗ ਸਿੰਘ ਝਬਾਲੀਆ, ਇਹ ਵੀ ਉਥੇ ਮਾਤਮ ਪੁਰਸੀ ਲਈ ਆਇਆ ਹੋਇਆ ਸੀ। ਜਦੋਂ ਪੁੱਛਿਆ ਗੁਰੂ ਗੋਬਿੰਦ ਸਿੰਘ ਤੇ ਅਨੰਦਪੁਰ ਸਾਹਿਬ ਦੀ ਧਰਤੀ ਬਾਰੇ ਤਾਂ ਜਿਹੜੇ ਭਾਵਨਾ ਵਾਲੇ ਸਨ, ਉਹਨਾਂ ਦੇ ਅੰਦਰ ਛਲਕ ਆਏ। ਕੀ ? ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਛੱਡ ਦਿੱਤਾ ਹੈ। ਦੂਜੀ ਗੱਲ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਵੱਡੇ ਲਾਲ ਨੇਤਰਾਂ ਦੇ ਸਾਹਮਣੇ ਸ਼ਹੀਦ ਹੋ ਗਏ ਹਨ। ਛੋਟਿਆਂ ਨੂੰ ਨੀਹਾਂ ਵਿਚ ਚਿਣ ਦਿੱਤਾ ਗਿਆ ਹੈ। ਮਾਤਾ ਸ਼ਹੀਦ ਕਰ ਦਿੱਤੀ ਗਈ ਹੈ। ਜਦੋਂ ਇੰਨੇ ਸ਼ਬਦ ਸੁਣੇ ਤਾਂ ਜਿਹੜੇ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਛੱਡ ਕੇ ਆਏ ਸਨ, ਉਨ੍ਹਾਂ ਦਾ ਅੰਦਰ ਵਿਲਕ ਉਠਿਆ ਕਿ, ਮਨਾ ! ਬਾਬਾ ਫਤਹਿ ਸਿੰਘ ਵਰਗੇ ਵੰਗਾਰ ਕੇ ਚਲੇ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣੇ ਪਰਿਵਾਰ ਦਾ ਕੋਈ ਜੀਅ ਵੀ ਨਾ ਛੱਡਿਆ ਤੇ ਅਸੀਂ ਕਿਸ ਲਈ ਉਹਨਾਂ ਨੂੰ ਛੱਡ ਕੇ ਆ ਗਏ। ਮਨ ਨੇ ਕਿਹਾ, ਕੀ ਕਰਨਾ ਹੈ ਇਸ ਤਨ ਨੂੰ ਢੋਅ ਕੇ, ਗੁਰੂ ਗੋਬਿੰਦ ਸਿੰਘ ਦੇ ਚਰਨਾਂ ਵਿਚ ਚਲਾ ਜਾ ਤੇ ਚਰਨ ਫੜ ਕੇ ਉਥੇ ਮਾਫ਼ੀ ਮੰਗ ਲੈ ਕਿ ਸੱਚੇ ਪਾਤਿਸ਼ਾਹ ! ਸਾਨੂੰ ਬੇਦਾਵਿਆਂ ਨੂੰ ਕ੍ਰਿਪਾ ਕਰ ਕੇ ਬਖ਼ਸ਼ ਲੈ।

ਹੁਣ ਇਹ ਝਬਾਲ ਦੀ ਧਰਤੀ ਤੋਂ ਤਿਆਰ ਹੋਏ ਹਨ। ਇਹਨਾਂ ਦੇ ਨਾਲ ਕੁਝ ਲੰਮੜਦਾਰ, ਕੁਝ ਚੌਧਰੀ ਚੱਲੇ। ਹਜ਼ੂਰ ਇੱਧਰੋਂ ਰਾਇ ਕੱਲੇ ਤੋਂ ਖਿਦਰਾਣੇ ਦੀ ਢਾਬ ਵੱਲ ਚੱਲੇ ਹਨ। ਮਝੈਲੀਏ ਜਿੰਨੇ ਵੀ ਸਿੱਖ ਹਨ, ਇਹ ਕੇਵਲ 40 ਨਹੀਂ ਸਨ ਆਏ, 40 ਮੁਕਤੇ ਅਸੀਂ ਸ਼ਬਦ ਵਰਤਦੇ ਹਾਂ। ਇਥੇ ਕਈ ਵਾਰੀ ਪ੍ਰਸ਼ਨ ਉੱਠਦਾ ਹੈ ਕਿ ਅਸੀਂ ਕਿਨ੍ਹਾਂ 40ਆਂ ਨੂੰ ਚੇਤੇ ਕਰਦੇ ਹਾਂ ਅਰਦਾਸ ਵਿਚ ? ਡਾਕਟਰ ਨੇਕੀ ਸਾਹਿਬ ਨੇ ਬੜੀ ਸੋਹਣੀ ਗੱਲ ਲਿਖੀ ਹੈ ਕਿ ਜੇ ਤੈਨੂੰ ਪੰਜ ਚੇਤੇ ਆਉਂਦੇ ਹਨ ਤਾਂ ਚੇਤੇ ਰੱਖ, ਉਹ ਵੀ ਮੁਕਤੇ ਹਨ। ਜੇ ਚਮਕੌਰ ਵਾਲਿਆਂ ਨੂੰ ਚੇਤੇ ਕਰਦਾ ਹੈਂ ਤਾਂ ਉਹ ਵੀ ਮੁਕਤੇ ਹਨ। ਪਿਆਰਿਆ ਤੂੰ ਦੁਬਿਧਾ ਵਿਚ ਨਾ ਪੈ, ਜੇ ਤੈਨੂੰ ਮੁਕਤਸਰ ਵਿਚ ਭਾਈ ਮਹਾਂ ਸਿੰਘ ਚੇਤੇ ਆਉਂਦਾ ਹੈ ਤਾਂ ਗੁਰੂ ਦੇ ਚਰਨ ਫੜ ਲੈ, ਉਹ ਵੀ ਮੁਕਤੇ ਹਨ।

ਹਜ਼ੂਰ ਖਿਦਰਾਣੇ ਦੀ ਢਾਬ ਨੂੰ ਗਏ। ਇਹ ਮਝੈਲੀਏ ਸਿੰਘ ਦਾਤਾਰ ਜੀ ਨੂੰ ਆ ਕੇ ਰਾਮੇਆਲੇ ਦੇ ਨੇੜੇ ਮਿਲੇ ਹਨ। ਚਰਨ ਫੜੇ, ਮੱਥਾ ਟੇਕਿਆ, ਬੈਰਾਗ ਵਿਚ ਆ ਕੇ ਚਰਨ ਧੋਤੇ। ਭਾਗ ਸਿੰਘ ਝਬਾਲੀਆ, ਕੁਝ ਲੰਬੜਦਾਰ ਤੇ ਚੌਧਰੀ ਆਏ। ਇਹਨਾਂ ਨੇ ਪਹਿਲਾ ਸ਼ਬਦ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ! ਅਸੀਂ ਤੇਰੇ ਸਿੱਖ ਹਾਂ। ਅਸੀਂ ਤੁਹਾਨੂੰ ਇਕ ਸਲਾਹ ਦੇਣ ਆਏ ਹਾਂ। ਦਾਤਾਰ ਬਿਲਕੁਲ ਖ਼ਾਮੋਸ਼ ਹਨ। ਕਹਿਣ ਲੱਗੇ ਦੱਸੋ ? ਸਾਡੀ ਸਲਾਹ ਇਹ ਹੈ ਕਿ ਦੇਖੋ ਚਾਰੇ ਲਾਲ ਸ਼ਹੀਦ ਹੋ ਗਏ ਹਨ, ਪਿਤਾ ਸ਼ਹੀਦ ਹੋ ਗਿਆ ਹੈ, ਮਾਤਾ ਸ਼ਹੀਦ ਕਰ ਦਿੱਤੀ ਗਈ ਹੈ। ਤੁਸੀਂ ਸਾਡੀ ਇਕ ਸਲਾਹ ਮੰਨੋ ਕਿ ਆਪ ਜੀ ਲੜਾਈ ਵਾਲਾ ਪੱਖ ਛੱਡ ਦਿਉ। ਤੁਸੀਂ ਗੁਰੂ ਬਣ ਕੇ ਸਿੰਘਾਸਣ ਉਪਰ ਬੈਠੋ ਤੇ ਅਸੀਂ ਸਿੱਖ ਬਣ ਕੇ ਤੁਹਾਡੇ ਚਰਨਾਂ ਵਿਚ ਮੱਥਾ ਟੇਕਦੇ ਹਾਂ। ਮੇਰੇ ਕਿਰਪਾਲੂ ਦਾਤਾ ਜੀ ਨੂੰ ਕਹਿਣ ਲੱਗੇ ਕਿ ਜੇ ਤੁਸੀਂ ਕਹੋ ਤਾਂ ਲਾਹੌਰ ਦਰਬਾਰ ਨਾਲ ਅਸੀਂ ਗੱਲ ਬਾਤ ਕਰੀਏ। ਤੁਹਾਡੀ ਹਕੂਮਤ ਨਾਲ ਸੁਲਾਹ ਹੋ ਸਕਦੀ ਹੈ।

ਹਜ਼ੂਰ ਨੇ ਕਿਹਾ ਕੁਝ ਹੋਰ ? ਕਹਿਣ ਲੱਗੇ ਬਸ ਇਹੀ ਕਹਿਣ ਆਏ ਹਾਂ। ਦਾਤਾਰ ਜੀ ਕਹਿਣ ਲੱਗੇ ਕਿ ਪਹਿਲਾਂ ਇਹ ਦੱਸੋ ਕਿ ਤੁਸੀਂ ਸਿੱਖ ਬਣ ਕੇ ਆਏ ਹੋ ਕਿ ਮੈਨੂੰ ਸਮਝਾਉਣ ਲਈ ਉਸਤਾਦ ਬਣ ਕੇ ਆਏ ਹੋ ? ਕਿਉਂਕਿ ਅੱਜ ਅਸੀਂ ਫਿਰ ਸਲਾਹਾਂ ਦਿੰਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ! ਜੇ ਤੁਸੀਂ ਅੰਮ੍ਰਿਤ ਦੀ ਗੱਲ ਨਾ ਕਰਦੇ ਤਾਂ ਸਾਰੀ ਦੁਨੀਆਂ ਸਿੱਖ ਹੋਣੀ ਸੀ। ਪਿਆਰਿਉ ! ਕੇਵਲ ਸਾਡੀ ਸਲਾਹ ਦੇ ਸ਼ਬਦ ਬਦਲ ਗਏ ਹਨ, ਅੱਜ ਵੀ ਸਿਆਣੇ ਬਣ ਕੇ ਯਤਨ ਕਰਦੇ ਹਾਂ ਅਤੇ ਸਲਾਹ ਦਿੰਦੇ ਹਾਂ ਕਿ ਜੇ ਤੁਸੀਂ ਕਕਾਰਾਂ ਦੀ ਗੱਲ ਨਾ ਕਰਦੇ ਤਾਂ ਸਾਰੀ ਦੁਨੀਆਂ ਸਿੱਖ ਹੁੰਦੀ। ਨਹੀਂ ਉਏ ਗੁਰੂ ਦੇ ਲਾਲੋ ! ਸਿੱਖੀ ਦਾ ਅਰਥ ਸਲਾਹਾਂ ਦੇਣਾ ਨਹੀਂ, ਸਿੱਖੀ ਦਾ ਅਰਥ ਹੈ ਗੁਰੂ ਦੇ ਹੁਕਮ ਨੂੰ ਜ਼ਿੰਦਗੀ ਵਿਚ ਕਮਾ ਲੈਣਾ। ਕਹਿਣ ਲੱਗੇ, ਤੁਸੀਂ ਸਲਾਹ ਦੇਣ ਆਏ ਹੋ ਜਾਂ ਉਸਤਾਦ ਬਣ ਕੇ ਆਪਣਾ ਹੁਕਮ ਸੁਣਾਉਣ ਆਏ ਹੋ ? ਦੂਜੀ ਗੱਲ ਕਹੀ ਕਿ ਜੇ ਸਿੱਖ ਬਣ ਕੇ ਆਏ ਹੋ ਤਾਂ ਤੁਹਾਨੂੰ ਪਤਾ ਹੈ ਸਿੱਖ ਦਾ ਫ਼ਰਜ਼ ਕੀ ਹੈ ? ਮੇਰੇ ਦਾਤਾਰ ਨੇ ਨਾਲ ਬਚਨ ਪੜ੍ਹ ਕੇ ਸੁਣਾ ਦਿੱਤੇ ਕਿ-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਸੁਖਮਨੀ ਸਾਹਿਬ)

ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ ਕਿ ਜੇ ਸਿੱਖ ਬਣ ਕੇ ਆਏ ਹੋ ਤਾਂ ਤੁਸੀਂ ਬਾਣੀ ਪੜ੍ਹਨ ਵਾਲੇ ਹੋ, ਤੁਹਾਨੂੰ ਇਹ ਪਤਾ ਨਹੀਂ-

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥*
*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥*

(ਅੰਗ ੬੪੭)

ਸਿੱਖ ਬਣਨ ਵਾਲਾ ਤਰਕ ਨਹੀਂ ਕਰਦਾ। ਜੇ ਸਿੱਖ ਬਣ ਕੇ ਆਏ ਹੋ-

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(ਅੰਗ ੬੦੧)

ਅਗਲਾ ਬਚਨ ਸੀ— ਤੁਸੀਂ ਕਹਿੰਦੇ ਹੋ ਸਾਡੀ ਲਾਹੌਰ ਦਰਬਾਰ ਨਾਲ ਬੜੀ ਬਣਦੀ ਹੈ। ਹਜ਼ੂਰ ਦੇ ਇਹ ਬਚਨ ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖੇ ਹਨ। ਤੁਸੀਂ ਕਹਿੰਦੇ ਹੋ ਕਿ ਸਾਡੀ ਲਾਹੌਰ ਦਰਬਾਰ ਨਾਲ ਬੜੀ ਬਣਦੀ ਹੈ ਤਾਂ ਉਸ ਦਿਨ ਤੁਸੀਂ ਲਾਹੌਰ ਦਰਬਾਰ ਦੀ ਗੱਲ ਕਿਉਂ ਨਾ ਕੀਤੀ ਜਿਸ ਦਿਨ ਪੰਚਮ ਪਾਤਿਸ਼ਾਹ ਨੂੰ ਤੱਤੀ ਤਵੀ ਉੱਪਰ ਬਿਠਾ ਸ਼ਹੀਦ ਕੀਤਾ ਗਿਆ ਸੀ? ਉਸ ਦਿਨ ਤੁਸੀਂ ਕਿਥੇ ਗਏ ਸੀ ਜਿਸ ਦਿਨ ਪਿਤਾ ਜੀ ਨੂੰ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ ਸੀ ਤੇ ਪੂਰੀ ਦਿੱਲੀ ਵਿਚੋਂ ਸੀਸ ਭਾਈ ਜੈਤਾ ਚੁੱਕ ਕੇ ਲਿਆਏ ਸਨ ਤੇ ਧੜ ਚੁਰੱਸਤੇ ਵਿਚ ਪਿਆ ਰਿਹਾ? ਉਸ ਦਿਨ ਤੁਹਾਡੀ ਵਾਕਫ਼ੀਅਤ ਨੇ ਕੋਈ ਕੰਮ ਨਾ ਕੀਤਾ। ਉਸ ਦਿਨ ਤੁਹਾਡੀ ਵਾਕਫ਼ੀਅਤ ਕਿੱਥੇ ਗਈ ਸੀ, ਜਿਸ ਦਿਨ ਲੱਖਾਂ ਫ਼ੌਜਾਂ ਨੇ ਅਨੰਦਪੁਰ ਸਾਹਿਬ ਨੂੰ ਘੇਰੇ ਪਾਏ ਸਨ? ਮੇਰੇ ਪ੍ਰਸਾਦੀ ਹਾਥੀ ਤੜਫ ਕੇ ਮਰੇ। ਸਿੱਖ ਭੁੱਖੇ ਪ੍ਰਾਣ ਤਿਆਗ ਗਏ। ਉਸ ਦਿਨ ਘੇਰੇ ਵੇਲੇ ਤੁਸੀਂ ਕਿੱਥੇ ਗਏ ਸੀ, ਜਿਸ ਦਿਨ ਲੱਖਾਂ

ਫ਼ੌਜੀ 40 ਭੁੱਖੇ ਭਾਣੇ ਸਿੱਖਾਂ ਨੂੰ ਚਮਕੌਰ ਘੇਰ ਕੇ ਖ਼ਤਮ ਕਰਨਾ ਹਾਹੁੰਦੇ ਸਨ ? ਨੇਤਰਾਂ ਸਾਹਮਣੇ ਮੇਰੇ ਪੁੱਤਰ ਪੁਰਜ਼ਾ-ਪੁਰਜ਼ਾ ਹੋਏ, ਉਸ ਦਿਨ ਤੁਹਾਡੀ ਹਕੂਮਤ ਨਾਲ ਨਹੀਂ ਸੀ ਬਣੀ ? ਕਹਿਣ ਲੱਗੇ, ਸਰਹਿੰਦ ਦੀ ਨੀਂਹ ਨੂੰ ਦੇਖੋ ਤੇ ਆਪਣੇ ਸੀਨੇ ਉੱਪਰ ਹੱਥ ਰੱਖ ਕੇ ਦੇਖੋ ਸਲਾਹਾਂ ਦੇਣ ਵਾਲਿਉ ! ਮੇਰੇ ਲਾਲਾਂ ਨੂੰ ਨੀਂਹਾਂ ਵਿਚ ਚਿਣ ਦਿੱਤਾ ਗਿਆ, ਉਸ ਦਿਨ ਤੁਸੀਂ ਹਕੂਮਤ ਤੱਕ ਕਿਉਂ ਪਹੁੰਚ ਨਾ ਕਰ ਸਕੇ ? ਹਜ਼ੂਰ ਨੇ ਕਿਹਾ, ਤੁਹਾਡੀ ਮਰਜ਼ੀ ਹੈ ਰਹੋ ਜਾਂ ਨਾ ਰਹੋ। ਇੰਨਾ ਕੁਝ ਹੋਣ ਦੇ ਬਾਵਜੂਦ ਅੱਜ ਤੁਸੀਂ ਸਲਾਹਾਂ ਦੇਣ ਆ ਗਏ ਹੋ ਕਿ ਗੁਰੂ ਗੋਬਿੰਦ ਸਿੰਘ ਜੀ ! ਤੁਸੀਂ ਟਿੱਕ ਕੇ ਬੈਠ ਜਾਉ। ਤੁਸੀਂ ਗੁਰੂ ਬਣ ਜਾਉ, ਅਸੀਂ ਤੁਹਾਡੇ ਸਿੱਖ ਬਣਦੇ ਹਾਂ। ਮੇਰੇ ਹਜ਼ੂਰ ਨੇ ਕਿਹਾ, ਮੈਨੂੰ ਇਹੋ ਜਿਹੀਆਂ ਸਲਾਹਾਂ ਦੀ ਜ਼ਰੂਰਤ ਨਹੀਂ।

ਭਾਗ ਸਿੰਘ ਝਬਾਲੀਆ ਅੱਗੋਂ ਫਿਰ ਬੋਲਿਆ ਹੈ। ਕਹਿਣ ਲੱਗਾ, ਜੇ ਇਸੇ ਤਰ੍ਹਾਂ ਤੁਸਾਂ ਰਹਿਣਾ ਹੈ ਤਾਂ ਫਿਰ ਸਾਡੇ ਕੋਲੋਂ ਤੁਹਾਡੀ ਸਿੱਖੀ ਨਹੀਂ ਕਮਾਈ ਜਾਣੀ। ਗੁਰਮੁਖੋ ! ਬਿਦਾਵਾ ਲਿਖਣ ਦੀ ਗੱਲ ਇੱਥੇ ਚੱਲਦੀ ਹੈ। ਹਜ਼ੂਰ ਕਹਿੰਦੇ ਹਨ ਕਿ ਜੇ ਨਹੀਂ ਰਹਿਣਾ ਤਾਂ ਫੜੋ ਕਾਗ਼ਜ਼ ਤੇ ਲਿਖ ਕੇ ਦੇ ਜਾਉ ਕਿ ਸਾਡਾ ਅੱਜ ਤੋਂ ਬਾਅਦ ਗੁਰੂ ਨਾਲ ਕੋਈ ਵਾਸਤਾ ਨਹੀਂ। ਅਕਸਰ ਤੁਸੀਂ ਦੇਖੋਗੇ ਕਿ ਚੌਧਰੀ ਘਰੋਂ ਕਹਿ ਕੇ ਕੁਝ ਜਾਂਦੇ ਹਨ ਤੇ ਜਦੋਂ ਕਿਸੇ ਮੰਜ਼ਿਲ ਉੱਪਰ ਪਹੁੰਚਣਾ ਹੋਵੇ ਤਾਂ ਉਦੋਂ ਉਹਨਾਂ ਦੇ ਇਰਾਦੇ ਕੁਝ ਹੋਰ ਨਿਕਲਦੇ ਹਨ। ਘਰੋਂ ਕਹਿ ਕੇ ਆਏ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਨਾਲ ਅਸੀਂ ਤੁਰਾਂਗੇ ਪਰ ਇਥੇ ਚੌਧਰੀਆਂ ਨੇ ਫਿਰ ਲਿਖ ਕੇ ਦੇ ਦਿੱਤਾ ਕਿ ਗੁਰੂ ਗੋਬਿੰਦ ਸਿੰਘ ! ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ। ਜਿਹੜੇ ਅਨੰਦਪੁਰ ਸਾਹਿਬ ਤੋਂ ਵਿਛੜੇ ਸਨ, ਉਹ ਮਾਫ਼ੀ ਮੰਗਣਾ ਚਾਹੁੰਦੇ ਸਨ। ਫਿਰ ਲਿਖ ਦਿੱਤਾ ਗਿਆ ਕਿ ਗੁਰੂ ਗੋਬਿੰਦ ਸਿੰਘ ! ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ। ਹਜ਼ੂਰ ਨੇ ਕਿਹਾ ਜੀ ਸੱਦਕੇ।

ਕਹਿਣਾ ਬਹੁਤ ਸੌਖਾ ਹੈ ਗੁਰੂ ਕੇ ਪਿਆਰਿਉ ! ਜਦੋਂ ਪੁੱਤਰਾਂ ਦੀ ਸ਼ਹਾਦਤ ਤੋਂ ਬਾਅਦ ਗੁਰੂ ਨੂੰ ਕਾਗ਼ਜ਼ ਲਿਖ ਕੇ ਦਿੱਤਾ ਹੋਵੇਗਾ ਤਾਂ ਜਿਹੜੇ ਭਾਵਨਾ ਵਾਲੇ ਹਨ, ਉਹਨਾਂ ਦੇ ਹਿਰਦਿਆਂ ਉੱਪਰ ਕੀ ਬੀਤੀ ਹੋਵੇਗੀ। ਗੁਰੂ ਗੋਬਿੰਦ ਸਿੰਘ ਜੀ ! ਤੁਸੀਂ ਆਪਣੇ ਲਾਲ ਸਾਡੀ ਝੋਲੀ ਵਿਚ ਪਾਉ ਤੇ ਅਸੀਂ ਹੱਥ ਨਾਲ ਲਿਖ ਕੇ ਦੇ ਦੇਈਏ। ਹਜ਼ੂਰ ਨੇ ਕਾਗ਼ਜ਼ ਦਾ ਟੁਕੜਾ ਲਿਆ। ਇੰਨੀ ਦੇਰ ਨੂੰ ਇੱਥੇ ਬੈਠਿਆਂ ਹੀ ਰਾਮੇਆਣੇ ਖ਼ਬਰ ਆਈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ! ਵਜ਼ੀਰ ਖ਼ਾਂ ਆਪ ਜੀ ਦਾ ਪਿੱਛਾ ਕਰਦਾ ਨੇੜੇ ਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਨੇ ਨਾਲ ਸਿੱਖ ਲਏ। ਆਪ ਜੀ 'ਜਾਨ ਭਾਈ' ਘੋੜੇ ਉਪਰ ਅਸਵਾਰ ਹੋਏ। ਇੱਥੇ ਨੀਲਾ ਘੋੜਾ ਨਹੀਂ ਸੀ, ਇਥੇ ਘੋੜੇ ਦਾ ਨਾਮ ਸੀ ਜਾਨ ਭਾਈ। ਜਿਹੜੇ ਲਿਖ ਕੇ ਦੇ ਗਏ, ਉਹ ਪਿਛਾਂਹ ਨੂੰ ਮੁੜੇ ਅਤੇ ਹਜ਼ੂਰ ਅਗਾਂਹ ਨੂੰ ਚੱਲ ਪਏ। ਇਥੇ ਹੀ ਭਾਈ ਮਹਾਂ ਸਿੰਘ ਨੇ, ਭਾਈ ਰਾਏ ਸਿੰਘ ਨੇ, ਬੀਬੀ ਭਾਗੋ ਨੇ ਵੰਗਾਰ ਕੇ ਕਿਹਾ ਕਿ ਅਸੀਂ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਆਪਣੇ ਆਪ ਨੂੰ ਕੁਰਬਾਨ ਕਰਨ ਆਏ ਹਾਂ ਨਾ ਕਿ ਲਿਖ ਕੇ ਦੇਣ ਆਏ ਹਾਂ ਕਿ ਗੁਰੂ ਗੋਬਿੰਦ ਸਿੰਘ ! ਤੇਰੇ ਘਰ ਨਾਲ ਸਾਡਾ ਕੋਈ ਵਾਸਤਾ ਨਹੀਂ।

ਕੁਝ ਕੁ ਲੋਕ ਪਿਛਾਂਹ ਨੂੰ ਮੁੜ ਗਏ। ਇਥੇ ਲਕੀਰ ਖਿੱਚੀ ਗਈ। ਭਾਈ ਮਹਾਂ ਸਿੰਘ, ਭਾਈ ਰਾਏ ਸਿੰਘ ਨੇ ਲਕੀਰ ਖਿੱਚੀ ਤੇ ਸ਼ਬਦ ਕਹੇ ਕਿ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨੂੰ ਪਿਆਰ ਕਰਦਾ ਹੈ, ਉਹ ਲਕੀਰ ਟੱਪ ਕੇ ਆਉ ਤੇ ਨਾਲ ਹੀ ਸ਼ਬਦ ਕਹੇ ਕਿ ਦੇਖੋ ਭਾਵੇਂ ਕਾਗ਼ਜ਼ ਉੱਪਰ ਅਸੀਂ ਲਿਖ ਕੇ ਦੇ ਗਏ ਸਾਂ, ਪਰ ਵਜ਼ੀਰ ਖ਼ਾਂ ਨੂੰ ਓਨੀ ਦੇਰ ਤੱਕ ਗੁਰੂ ਜੀ ਤੱਕ ਨਹੀਂ ਪਹੁੰਚਣ ਦੇਣਾ ਜਿੰਨੀ ਦੇਰ ਤੱਕ ਸਾਡੇ ਸਰੀਰ ਵਿਚ ਪ੍ਰਾਣ ਹਨ। ਭਾਈ ਮਹਾਂ ਸਿੰਘ ਨੇ ਨੇਤਰ ਸੇਜਲ ਕਰ ਕੇ ਕਿਹਾ, ਮੇਰੇ ਗੁਰੂ ਉੱਪਰ ਭਰੋਸਾ ਕਰੋ। ਤੁਸੀਂ ਸ਼ਹਾਦਤ ਦਾ ਜਾਮ ਪੀਉਗੇ। ਮੇਰਾ ਗੁਰੂ ਪੱਥਰ ਨਹੀਂ, ਤੁਹਾਨੂੰ ਡਿੱਗਿਆਂ ਨੂੰ ਸੀਨੇ ਨਾਲ ਜ਼ਰੂਰ ਲਾਏਗਾ। ਕੁਝ ਚੱਲੇ ਗਏ। ਭਾਈ ਮਹਾਂ ਸਿੰਘ, ਮਾਈ ਭਾਗੋ ਅਤੇ ਹੋਰ ਜਿਹੜੇ ਭਾਵਨਾ ਵਾਲੇ ਸਿੱਖ ਸਨ, ਉਹ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੇ-ਪਿੱਛੇ ਚੱਲ ਪਏ। ਹੁਣ ਇਥੇ ਤਿੰਨ ਹਿੱਸੇ ਹੋ ਗਏ। ਲਿਖ ਕੇ ਦੇਣ ਵਾਲੇ ਵਾਪਿਸ ਚੱਲੇ ਗਏ। ਭਾਈ ਮਹਾਂ ਸਿੰਘ ਦੇ ਸਾਥੀ ਪਿੱਛੇ ਚੱਲੇ ਗਏ। ਗੁਰੂ ਗੋਬਿੰਦ ਸਿੰਘ ਜੀ ਦੀ ਇਹਨਾਂ ਨਾਲ ਦੂਰੀ ਪੈ ਚੁੱਕੀ ਸੀ।

ਖਿਦਰਾਣੇ ਦੀ ਢਾਬ ਆਈ। ਖਿਦਰਾਣਾ ਅਸਲ ਵਿਚ ਇਕ ਇਲਾਕੇ ਦਾ ਨਾਮ ਸੀ। ਖਦਰਾਣਾ ਅਸਲ ਵਿਚ ਇਸ ਇਲਾਕੇ ਦਾ ਮਾਲਕ ਸੀ। ਖਦਰਾਣਾ ਸਤਰਾਣਾ ਇਹ ਭਰਾ ਸਨ। ਖਿਦਰਾਣੇ ਦੀ ਢਾਬ ਦਾ ਅਰਥ ਹੈ ਕਿ ਇਸ ਢਾਬ, ਇਸ ਪਾਣੀ ਦੇ ਉੱਪਰ ਕਬਜ਼ਾ ਭਾਈ ਖਦਰਾਣੇ ਦਾ ਸੀ। ਖਿਦਰਾਣੇ ਦੀ ਢਾਬ ਪਹੁੰਚੇ ਤੇ ਹਜ਼ੂਰ ਕ੍ਰਿਪਾਲੂ ਜੀ ਟਿੱਬੀ ਉੱਪਰ ਚੱਲੇ ਗਏ। ਜਿਹੜੇ ਪਿੱਛੇ-ਪਿੱਛੇ ਤੁਰੇ ਆਉਂਦੇ ਸਨ, ਜਿਨ੍ਹਾਂ ਦਾ ਕਾਗ਼ਜ਼ ਲਪੇਟ ਕੇ ਗੁਰੂ ਜੀ ਨੇ ਕਮਰਕੱਸੇ ਵਿਚ ਪਾਇਆ ਹੈ ਕਿ ਤੂੰ ਸਾਡਾ ਗੁਰੂ ਨਹੀਂ, ਅਸੀਂ ਤੇਰੇ ਸਿੱਖ ਨਹੀਂ। ਉਹ ਹਜ਼ੂਰ ਦੇ ਪਿੱਛੇ-ਪਿੱਛੇ ਤੁਰੇ ਆਉਂਦੇ ਹਨ।

ਭਾਈ ਮਹਾਂ ਸਿੰਘ ਨੇ ਕਿਹਾ ਕਿ ਇਸ ਢਾਬ ਉੱਪਰ ਰੁੱਕ ਜਾਉ। ਝਾੜੀਆਂ ਦੇ ਉੱਪਰ ਉਹਨਾਂ ਨੇ ਆਪਣੀਆਂ ਚਾਦਰਾਂ, ਆਪਣੇ ਕਛਹਿਰੇ ਤੇ ਬਸਤਰ ਪਾ ਦਿੱਤੇ। ਇਹ ਵੀ ਜੰਗ ਲੜਨ ਦਾ ਇਕ ਤਰੀਕਾ ਸੀ ਕਿ ਦੁਸ਼ਮਣ ਦੂਰੋਂ ਦੇਖੇ ਤਾਂ ਪਤਾ ਲੱਗੇ ਕਿ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਉਹਨਾਂ ਦੇ ਸਿੱਖ ਬੜੀ ਭਾਰੀ ਗਿਣਤੀ ਵਿਚ ਹਨ। ਤੰਬੂ ਲੱਗੇ ਹਨ। ਵਜ਼ੀਰ ਖ਼ਾਂ ਆਇਆ। ਫਿਰ ਇਹ ਗੁਰੂ ਦੇ ਲਾਲ ਛਾਤੀਆਂ ਡਾਹ ਕੇ ਲੜੇ ਹਨ। ਮੈਂ ਕਹਿੰਦਾ ਹਾਂ ਕਿ ਐ ਸੰਸਾਰ ! ਤੂੰ ਨਾ ਇਹਨਾਂ ਗੁਰੂ ਦੇ ਲਾਲਾਂ ਨੂੰ ਨਿੰਦ। ਦੇਖ ਉਹ ਚੋਜੀ ਪ੍ਰੀਤਮ ਢਾਬ ਉੱਪਰ ਬੈਠੇ ਹਨ ਤੇ ਆਪ ਇਹ ਥੱਲੇ ਜੂਝ ਪਏ ਹਨ। ਰਣ-ਤੱਤੇ ਵਿਚ ਜਦੋਂ ਇਹ ਵਜ਼ੀਰ ਖ਼ਾਂ ਦਾ ਮੁਕਾਬਲਾ ਕਰਦੇ ਹਨ ਤਾਂ ਉਥੇ ਖ਼ੂਨ ਦੀ ਹੋਲੀ ਖੇਡੀ ਗਈ। ਕਿਸੇ ਦਾ ਹੱਥ ਕੱਟਿਆ, ਕਿਸੇ ਦਾ ਪੈਰ ਕੱਟਿਆ, ਕਿਸੇ ਦੇ ਸੀਨੇ ਨੂੰ ਤੀਰ ਵਿੰਨ੍ਹ ਕੇ ਚਲਾ ਗਿਆ, ਕਿਸੇ ਦਾ ਸਿਰ ਉਤਰ ਗਿਆ। ਤੁਰਕਾਂ ਨੂੰ, ਹਾਕਮਾਂ ਨੂੰ, ਮੁਗ਼ਲਾਂ ਨੂੰ, ਸੂਬੇ ਦੇ ਸਿਪਾਹੀਆਂ ਨੂੰ ਇਹਨਾਂ ਨੇ ਹੱਥਾਂ ਪੈਰਾਂ ਦੀ ਪੁਆ ਦਿੱਤੀ। ਅਖ਼ੀਰ ਵਿਚ ਜਿੰਨੇ ਸ਼ਹੀਦ ਹੋਏ, ਇਹਨਾਂ ਦੀ ਜ਼ਬਾਨ ਉੱਪਰ ਇਹੀ ਸ਼ਬਦ ਸਨ—ਹੇ ਗੁਰੂ ਗੋਬਿੰਦ ਸਿੰਘ ! ਕ੍ਰਿਪਾ ਕਰੀਂ, ਬ਼ਿਦਾਵਿਆਂ ਨੂੰ ਬਖ਼ਸ਼ ਦੇਈਂ। ਸਾਨੂੰ ਕ੍ਰਿਪਾ ਕਰ ਕੇ ਆਪਣੀ ਗੋਦ ਵਿਚ ਰੱਖ ਲਈਂ।

ਹਜ਼ੂਰ ਟਿੱਬੀ ਉੱਪਰ ਬੈਠੇ ਦੇਖ ਰਹੇ ਹਨ। ਹੁਣ ਨਾਲ ਦੇ ਸਿੱਖਾਂ ਨੂੰ ਕੀ ਪਤਾ ਹੈ ਕਿ ਇਹ ਕੌਣ ਹਨ ? ਹਜ਼ੂਰ ਟਿੱਬੀ ਉੱਪਰ ਖਲੋਤੇ ਭੱਥੇ ਵਿਚੋਂ ਤੀਰ ਕੱਢ ਕੇ ਤੀਰਾਂ ਦੀ ਵਰਖਾ ਕਰਦੇ ਹਨ। ਵਜ਼ੀਰ ਖ਼ਾਂ ਦੀ ਫ਼ੌਜ ਸਾਰਾ ਦਿਨ ਲੜੀ, ਪਰ 40 ਗੁਰੂ ਦੇ ਲਾਲਾਂ ਨੇ ਅੱਗੇ ਪੈਰ ਨਹੀਂ ਪੁੱਟਣ ਦਿੱਤਾ। ਗੁਰੂ ਗੋਬਿੰਦ ਸਿੰਘ ਤੱਕ ਇਹ ਪਹੁੰਚੇ ਨਹੀਂ। ਜਦੋਂ ਜੰਗ ਵਿਚ ਸਿਪਾਹੀ ਥੱਕ ਗਏ ਤਾਂ ਫਿਰ ਕਪੂਰਾ ਉਥੇ ਆਇਆ ਤੇ ਵਜ਼ੀਰ ਖ਼ਾਂ ਇਸ ਕੋਲੋਂ ਪੁੱਛਦਾ ਹੈ ਕਿ ਸਿਪਾਹੀ ਪਿਆਸ ਨਾਲ ਵਿਆਕੁਲ ਹਨ, ਅੱਗੇ ਕਿੰਨੀ ਕੁ ਦੂਰ ਪਾਣੀ ਹੈ ? ਕਪੂਰੇ ਨੇ ਨੀਤੀ ਤੋਂ ਕੰਮ ਲਿਆ ਹੈ। ਕਹਿੰਦਾ ਹੈ ਕਿ ਅੱਗੇ ਜਾਉਗੇ ਤਾਂ 30 ਕੋਹ ਤੇ ਪਿੱਛੇ ਜਾਉਗੇ ਤਾਂ 10 ਕੋਹ। ਇਸ ਦਾ ਮਤਲਬ ਸੀ ਕਿ ਗੁਰੂ ਗੋਬਿੰਦ ਸਿੰਘ ਵਾਲੇ ਪਾਸੇ ਨਾ ਜਾਣ।

ਪਿਆਰਿਉ ! ਵਜ਼ੀਰ ਖ਼ਾਂ ਪਿਛਾਂਹ ਮੁੜਿਆ। ਉੱਧਰ ਸੂਰਜ ਢਲਦਾ ਹੈ, ਇੱਧਰ ਮੇਰੇ ਚੋਜੀ ਪ੍ਰੀਤਮ ਟਿੱਬੀ ਤੋਂ ਥੱਲੇ ਉਤਰਦੇ ਹਨ। ਗੁਰੂ ਕਾ ਲਾਲ ਭਾਈ ਮਹਾਂ ਸਿੰਘ ਖ਼ੂਨ ਦੇ ਨਾਲ ਲੱਥ-ਪੱਥ ਹੈ। ਨਾਲ ਦੇ ਸਾਥੀ ਸ਼ਹੀਦ ਹੋ ਗਏ ਹਨ। ਭਾਈ ਵੀਰ ਸਿੰਘ ਜੀ ਨੇ ਇਥੇ ਸ਼ਬਦ ਕਹੇ। ਕਹਿਣ ਲੱਗੇ, ਦੇਖੋ ਟਿੱਬੀ ਤੋਂ ਨੀਲੇ ਦਾ ਸ਼ਾਹਸਵਾਹ ਉਤਰਦਾ ਪਿਆ ਹੈ। ਕਦੀ ਚਮਕੌਰ ਦੀ ਗੜ੍ਹੀ ਤੋਂ ਨਿਕਲੇ ਸਨ ਤਾਂ ਪੁੱਤਰ ਰਾਹ ਵਿਚ ਸ਼ਹੀਦ ਹੋਏ ਪਏ ਸਨ। ਪੁੱਤਰਾਂ ਨੂੰ ਦੂਰੋਂ ਦੇਖ ਕੇ ਅਕਾਲ ਦਾ ਸ਼ੁਕਰ ਕਰ ਕੇ ਚੱਲੇ ਗਏ। ਪਤਾ ਨਹੀਂ ਇਹਨਾਂ ਬਿਦਾਵਿਆਂ ਪੁੱਤਰਾਂ ਨਾਲ ਕਿੰਨਾ ਕੁ ਪਿਆਰ ਸੀ ਕਿ ਇਕ ਇਕ ਦੇ ਸਿਰ ਨੂੰ ਆਪਣੀ ਝੋਲੀ ਵਿਚ ਰੱਖਣ ਲਈ ਆਏ। ਪਿਆਰਿਉ ! ਹਜ਼ੂਰ ਥੱਲੇ ਉਤਰੇ ਹਨ। ਇਕ ਇਕ ਸਿੱਖ ਨੂੰ ਦੇਖਿਆ। ਗੁਰੂ ਦੇ ਸਿੱਖਾ ! ਤੂੰ ਜਿੰਨਾ ਮਰਜ਼ੀ ਦੂਰ ਚਲਾ ਜਾਈਂ, ਜੇ ਇਕ ਵਾਰੀ ਤੂੰ ਗੁਰੂ ਨਾਨਕ ਸਾਹਿਬ ਦਾ ਹੋ ਗਿਆ ਤਾਂ ਤੂੰ ਕਰਮਾਂ ਕਰ ਕੇ ਭਾਵੇਂ ਦੂਰ ਚਲਾ ਜਾਏਂਗਾ ਪਰ ਗੁਰੂ ਨਾਨਕ ਦੀ ਕ੍ਰਿਪਾ ਤੈਨੂੰ ਕਰੋੜਾਂ ਜਨਮਾਂ ਤੋਂ ਬਾਅਦ ਫਿਰ ਆਪਣੇ ਵੱਲ ਖਿੱਚੇਗੀ। ਸੁਆਲ ਹੀ ਨਹੀਂ ਪੈਦਾ ਹੁੰਦਾ ਕਿ ਗੁਰੂ ਦਾ ਸਿੱਖ ਹੋਵੇ ਤੇ ਗੁਰੂ ਉਸਨੂੰ ਭਟਕਣ ਦੇਵੇ। ਹਜ਼ੂਰ ਨੇ ਬਾਣੀ ਵਿਚ ਜ਼ਿਕਰ ਕੀਤਾ ਹੈ ਕਿ ਕਰਮਾਂ ਕਰ ਕੇ ਵਿਛੜ ਗਏ ਹਾਂ, ਕ੍ਰਿਪਾ ਕਰਕੇ ਮਿਲਾ।

ਗੁਰੂ ਨੂੰ ਕੇਵਲ ਬਾਹਰਮੁੱਖੀ ਸ਼ੰਕਾ ਨਾਲ ਨਾ ਦੇਖੋ। ਇਕ ਮਾਂ ਆਪਣੇ ਉਦਰ ਵਿਚ ਬੱਚਾ ਪਾਲਦੀ ਹੈ। ਬੱਚਾ ਮਾਂ ਨੂੰ ਨਹੀਂ ਦੇਖ ਰਿਹਾ। ਬੱਚੇ ਨੂੰ ਕੋਈ ਪਤਾ ਨਹੀਂ ਕਿ ਜਨਮ ਤੋਂ ਬਾਅਦ ਮੈਨੂੰ ਕਿਹੋ ਜਿਹੀ ਕੁੱਖ ਮਿਲਣੀ ਹੈ। ਪਰ ਕਦੀ ਮਾਂ ਨੂੰ ਪੁੱਛ ਕੇ ਦੇਖੋ, ਮਾਂ ਨੂੰ ਪਤਾ ਹੈ ਕਿ ਮੇਰੀ ਕੁੱਖ ਵਿਚ ਬੱਚਾ ਪੱਲਦਾ ਹੈ, ਖ਼ੁਰਾਕ ਬੱਚੇ ਨੂੰ ਮਿਲਣੀ ਹੈ, ਮਾਂ ਉਸ ਬੱਚੇ ਦੀ ਖ਼ਾਤਰ ਆਪਣੀਆਂ ਖ਼ੁਸ਼ੀਆਂ ਵਾਰ ਦਿੰਦੀ ਹੈ। ਘਰੋਂ ਨਿਕਲਣਾ ਬੰਦ ਕਰ ਦੇਵੇਗੀ। ਖਾਣ ਦਾ ਪ੍ਰਹੇਜ਼ ਕਰੇਗੀ। ਸਿੱਖਾ ! ਤੂੰ ਅਜੇ ਬੱਚੇ ਦੀ ਤਰ੍ਹਾਂ ਇਹ ਨਹੀਂ ਜਾਣਿਆ ਕਿ ਤੇਰੇ ਗੁਰੂ ਕੋਲ ਕਿੰਨੀਆਂ ਕੁ ਰਹਿਮਤਾਂ ਹਨ। ਪਰ ਚੇਤੇ ਰੱਖੀਂ, ਗੁਰੂ ਮਾਂ ਦੀ ਤਰ੍ਹਾਂ ਜਾਣਦਾ ਹੈ ਕਿ ਮੈਂ ਤੈਨੂੰ ਕਿਵੇਂ ਪਾਲਣਾ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥*

(ਅੰਗ ੧੬੫)

ਸੱਚ ਜਾਣੋ, ਗੁਰੂ ਇਸ ਤਰ੍ਹਾਂ ਸਿੱਖ ਨੂੰ ਪਾਲਦਾ ਹੈ। ਇਸ ਤਰ੍ਹਾਂ ਗੁਰੂ ਰਹਿਮਤ ਕਰਦਾ ਹੈ। ਜੇ ਗਰਭ ਪਾਲਦੀ ਹੈ ਤਾਂ ਫਿਰ ਗਰਭ ਵਿਚੋਂ ਜਨਮ ਦੇ ਕੇ ਵੀ ਪਾਲਦੀ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥*
*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥੧॥*

(ਅੰਗ ੧੬੮)

ਗੁਰੂ ਤੈਨੂੰ ਇਸ ਤਰ੍ਹਾਂ ਬਚਾਉਂਦਾ ਪਿਆ ਹੈ ਜਿਵੇਂ ਮਾਂ ਬਚਾਉਂਦੀ ਪਈ ਹੈ। ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ, ਉਹ ਇਨ ਬਿਨ ਅੱਜ ਢੁਕਦਾ ਪਿਆ ਹੈ। ਕਹਿੰਦੇ ਹਨ ਪਾਣੀ ਦਰਿਆ ਦੇ ਕਿਨਾਰਿਆਂ ਤੱਕ ਖਹਿ ਕੇ ਵੱਗਦਾ ਪਿਆ ਹੈ। ਨੱਕੋ ਨੱਕ ਦਰਿਆ ਭਰਿਆ ਪਿਆ ਹੈ। ਇਕ ਪੱਥਰ ਦਾ ਟੁੱਕੜਾ ਲਿਆ ਤੇ ਪਾਣੀ ਵਿਚ ਸੁੱਟਿਆ। ਪੱਥਰ ਦਾ ਟੁੱਕੜਾ ਪਾਣੀ ਵਿਚ ਡੁੱਬ ਗਿਆ। ਲੋਹੇ ਦਾ ਟੁੱਕੜਾ ਲਿਆ ਤੇ ਉਹ ਵੀ ਪਾਣੀ ਵਿਚ ਡੁੱਬ ਗਿਆ। ਪਰ ਇੰਨੀ ਦੇਰ ਨੂੰ ਉਸੇ ਦਰਿਆ ਵਿਚ ਟਨਾਂ ਦੇ ਹਿਸਾਬ ਨਾਲ ਭਾਰੀਆਂ ਲੱਕੜਾਂ ਆਈਆਂ। ਪਾਣੀ ਉਸ ਲੱਕੜ ਨੂੰ ਡੋਬਦਾ ਨਹੀਂ। ਭਾਈ ਗੁਰਦਾਸ ਜੀ ਨੇ ਉਥੇ ਬਹੁਤ ਸੋਹਣੇ ਪ੍ਰਸ਼ਨ ਕੀਤੇ ਕਿ, ਐ ਪਾਣੀ ! ਮੈਨੂੰ ਇਕ ਗੱਲ ਦੀ ਸਮਝ ਨਹੀਂ ਕਿ ਤੇਰੇ ਕੋਲ ਪੱਥਰ ਆਏ, ਤੂੰ ਨਿੱਕੇ ਜਿਹੇ ਟੁੱਕੜੇ ਨੂੰ ਡੋਬ ਦਿੰਦਾ ਹੈਂ, ਲੋਹੇ ਨੂੰ ਤੂੰ ਡੋਬ ਦਿੰਦਾ ਹੈਂ, ਪਰ ਇੰਨੀ ਭਾਰੀ ਲੱਕੜ ਤੇਰੇ ਵਿਚ ਤੈਰ ਕੇ ਆਉਂਦੀ ਹੈ, ਤੂੰ ਇਸ ਨੂੰ ਕਿਉਂ ਨਹੀਂ ਡੋਬਦਾ ਪਿਆ ? ਅੱਗੋਂ ਪਾਣੀ ਦਾ ਉੱਤਰ ਸੀ ਕਿ ਲੱਕੜ ਜਿੰਨੀ ਮਰਜ਼ੀ ਤੂੰ ਭਾਰੀ ਲੈ ਆਵੀਂ, ਮੈਂ ਇਸ ਨੂੰ ਡੁੱਬਣ ਨਹੀਂ ਦੇਣਾ। ਪੁੱਛਿਆ ਕਿਉਂ ? ਕਹਿਣ ਲੱਗੇ ਇਸ ਨੂੰ ਮੈਂ ਆਪਣੀ ਬੂੰਦ-ਬੂੰਦ ਪਾ ਕੇ ਸਿੰਜਿਆ ਹੈ ਅਤੇ ਜਿਸ ਨੂੰ ਆਪਣਾ ਆਪ ਦੇ ਕੇ ਪਾਲਿਆ ਹੋਵੇ, ਉਸ ਨੂੰ ਕਦੀ ਡੁੱਬਣ ਨਹੀਂ ਦੇਣਾ। ਜਿੰਨ੍ਹਾਂ ਸਿੱਖਾਂ ਨੂੰ ਆਪਣੇ ਸੀਨੇ ਨਾਲ ਲਾ ਕੇ ਗੁਰੂ ਨੇ ਸੁਖਮਨੀ ਪੜ੍ਹਾਈ ਹੋਵੇ, ਜਿਨ੍ਹਾਂ ਨੂੰ ਆਪਣੇ ਸੀਨੇ ਨਾਲ ਲਾ ਕੇ ਅੰਮ੍ਰਿਤ ਦੀਆਂ ਦਾਤਾਂ ਦਿੱਤੀਆਂ ਹੋਣ, ਪਿਆਰਿਉ ! ਕਾਗ਼ਜ਼ ਦੇ ਟੁੱਕੜੇ ਉੱਪਰ ਜੋ ਮਰਜ਼ੀ ਲਿਖਿਆ ਹੋਵੇ, ਜਿਨ੍ਹਾਂ ਨੂੰ ਬੂੰਦ-ਬੂੰਦ ਪਾਣੀ ਦੀ ਦੇ ਕੇ ਸਿੰਜਿਆ ਹੋਵੇ, ਮੇਰੇ ਗੁਰੂ ਨੇ ਤਾਂ ਉਹਨਾਂ ਨੂੰ ਕਦੀ ਡੁੱਬਣ ਨਹੀਂ ਦੇਣਾ।

ਭਾਈ ਸਾਹਿਬ ਦੂਜਾ ਪ੍ਰਸ਼ਨ ਕਰਦੇ ਹਨ। ਕਹਿਣ ਲੱਗੇ, ਐ ਪਾਣੀ ! ਜੇ ਕਿਸੇ ਲੱਕੜ ਨੂੰ ਚੀਰ ਕੇ ਕਿਸ਼ਤੀ ਬਣਾਈ ਜਾਏ ਤੇ ਇਸ ਬੇੜੀ ਦੇ ਨਾਲ ਲੋਹਾ ਵੀ ਹੁੰਦਾ ਹੈ। ਇਸ ਬੇੜੀ ਵਿਚ ਪੱਥਰ ਵੀ ਰੱਖਿਆ ਜਾਂਦਾ ਹੈ। ਜਿਹੜੇ ਇਕੱਲੇ ਲੋਹੇ ਦੇ ਇਕ ਕਿੱਲ ਨੂੰ ਤੂੰ ਤਰਨ ਨਹੀਂ ਦਿੰਦਾ, ਪਰ ਪਤਾ ਨਹੀਂ ਕਿਸ਼ਤੀ ਨਾਲ ਹਜ਼ਾਰਾਂ ਕਿੱਲ ਜੁੜੇ ਹਨ। ਕਿੰਨੇ ਕੁਇੰਟਲ ਵਿਚ

ਲੋਹਾ-ਪੱਥਰ ਪਿਆ ਹੈ। ਫਿਰ ਪੱਥਰ ਤੇ ਲੋਹੇ ਨੂੰ ਕਿਉਂ ਤਾਰਦਾ ਹੈਂ ? ਅੱਗੋਂ ਪਾਣੀ ਦਾ ਉੱਤਰ ਸੀ ਕਿ ਇਕੱਲਾ ਲੋਹਾ ਤੇ ਪੱਥਰ ਆਵੇ ਤਾਂ ਜ਼ਰੂਰ ਡੁੱਬੇਗਾ ਪਰ ਜਿਹੜਾ ਮੇਰੇ ਪਾਲੇ ਹੋਏ ਦੀ ਸੰਗਤ ਕਰਨ ਲੱਗ ਪਵੇ, ਮੈਂ ਉਸ ਨੂੰ ਵੀ ਡੁੱਬਣ ਨਹੀਂ ਦਿੰਦਾ। ਭਾਈ ਮਹਾਂ ਸਿੰਘ ਮੇਰਾ ਪਾਲਿਆ ਹੈ। ਮੇਰੇ ਪਾਲੇ ਦੀ ਸੰਗਤ ਭਾਵੇਂ ਚੌਧਰੀਆਂ ਨੇ ਕੀਤੀ, ਜੇ ਮੇਰਾ ਪਾਲਿਆ ਕਹਿ ਦੇਵੇਗਾ ਕਿ ਮੇਰੇ ਕਰਕੇ ਬਖ਼ਸ਼ ਦੇ ਤਾਂ ਮੈਂ ਉਸ ਨੂੰ ਕਦੀ ਡੁੱਬਣ ਨਹੀਂ ਦੇਵਾਂਗਾ।

ਭਾਈ ਸਾਹਿਬ ਨੇ ਤੀਜਾ ਪ੍ਰਸ਼ਨ ਕੀਤਾ। ਕਹਿਣ ਲੱਗੇ, ਐ ਪਾਣੀ ! ਤੈਨੂੰ ਪਤਾ ਹੈ ਕਿ ਇਸ ਲੱਕੜ ਵਿਚ ਅੱਗ ਹੈ ਤੇ ਅੱਗ ਤੇਰਾ ਵਿਰੋਧੀ ਤੱਤ ਹੈ। ਕੀ ਤੂੰ ਆਪਣੇ ਵਿਰੋਧੀ ਨੂੰ ਦੇਖ ਕੇ ਵੀ ਤਾਰੇਂਗਾ ? ਪਾਣੀ ਨੇ ਉੱਤਰ ਦਿੱਤਾ, ਮੈਨੂੰ ਪਤਾ ਹੈ ਕਿ ਜਿਸ ਨੂੰ ਮੈਂ ਸਿੰਜਦਾ ਪਿਆ ਹਾਂ, ਇਸ ਦੇ ਵਿਚ ਵਿਰੋਧੀ ਤੱਤ ਪੈਦਾ ਹੋ ਗਿਆ ਹੈ, ਪਰ ਚੇਤੇ ਰੱਖੀਂ, ਭਾਵੇਂ ਪੂਰੀ ਲੱਕੜ ਅੱਗ ਨਾਲ ਭਰੀ ਹੈ, ਪਰ ਮੈਂ ਇਸ ਦੀ ਅੱਗ ਨਹੀਂ ਦੇਖਦਾ, ਮੈਂ ਆਪਣਾ ਬਿਲਪ ਦੇਖਦਾ ਹਾਂ। ਮੈਂ ਤਾਂ ਵੀਹ ਪਰਦੇ ਪਾ ਕੇ ਵੀ ਇਸ ਨੂੰ ਪਾਰ ਜ਼ਰੂਰ ਕਰਾਂਗਾ। ਪਿਆਰਿਉ ! ਖਿਨ ਖਿਨ ਵਿਚ ਹਉਮੈ ਫੁੰਕਾਰੇ ਮਾਰਦੀ ਹੈ। ਗੁਰੂ ਤੇ ਹਉਮੈ ਦਾ ਸੁਮੇਲ ਕਿੱਥੇ ? ਪਾਣੀ ਦਾ ਤੇ ਅੱਗ ਦਾ ਸੁਮੇਲ ਨਹੀਂ। ਨਾਮ ਤੇ ਮਾਨ ਦਾ ਸੁਮੇਲ ਨਹੀਂ। ਹਮ ਤੇ ਤੁਮ ਦਾ ਸੁਮੇਲ ਨਹੀਂ। ਗੁਰੂ ਬੜਾ ਬਖ਼ਸ਼ਿੰਦ ਹੈ। ਜੇਕਰ ਲੱਕੜ ਵਿਚ ਪਈ ਹੋਈ ਅੱਗ ਨੂੰ ਦੇਖ ਕੇ ਪਾਣੀ ਪਰਦੇ ਪਾ ਕੇ ਵੀ ਤਾਰ ਦਿੰਦਾ ਹੈ ਤਾਂ ਸਿੱਖਾ ! ਤੂੰ ਭਾਵਨਾ ਨਾਲ ਆਈਂ। ਜੇ ਗੁਰੂ ਨੇ ਤੈਨੂੰ ਪਾਲਿਆ ਹੈ ਤਾਂ ਤੇਰੇ ਔਗੁਣਾਂ ਉੱਪਰ ਪਰਦੇ ਪਾ ਕੇ ਵੀ ਤੈਨੂੰ ਤਾਰੇਗਾ।

ਭਾਈ ਗੁਰਦਾਸ ਜੀ ਨੇ ਅਗਲਾ ਸਵਾਲ ਕੀਤਾ। ਕਹਿਣ ਲੱਗੇ ਤੂੰ ਚੰਦਨ ਨੂੰ ਕਿਉਂ ਡੋਬਦਾ ਹੈਂ ? ਪਾਣੀ ਕਹਿਣ ਲੱਗਾ ਕਿ ਚੰਦਨ ਵੀ ਮੈਂ ਪਾਲਿਆ ਹੈ। ਜੇ ਮੈਂ ਡੋਬਾਂ ਨਾ ਤਾਂ ਮੇਰੇ ਪਾਲੇ 'ਤੇ ਲੋਕ ਉਂਗਲ ਚੁੱਕਣਗੇ। ਬਜ਼ਾਰ ਵਿਚ ਲੋਕ ਇਸਦੀ ਬਦਨਾਮੀ ਕਰਨਗੇ। ਇਸ ਕਰ ਕੇ ਮੈਂ ਇਸ ਨੂੰ ਮਾਰਨਾ ਚਾਹੁੰਦਾ ਹਾਂ, ਡੋਬਣਾ ਚਾਹੁੰਦਾ ਹਾਂ ਕਿ ਮੇਰੇ ਪਿਆਰੇ ਦੀ ਬਜ਼ਾਰ ਵਿਚ ਜਾ ਕੇ ਕੀਮਤ ਪੈ ਜਾਏ। ਕਹਿੰਦੇ ਹਨ, ਜਦੋਂ ਮੇਰਾ ਸਿੱਖ ਸਿਦਕ ਕਮਾਉਂਦਾ ਹੈ ਤਾਂ ਲੋਕਾਂ ਦੀ ਨਜ਼ਰ ਵਿਚ ਡੁੱਬਦਾ ਹੈ। ਜਿਸ ਦੀ ਖੋਪੜੀ ਉਤਰ ਗਈ, ਜਿਸ ਦਾ ਸੀਸ ਚੀਰ ਦਿੱਤਾ ਗਿਆ, ਤਾਂ ਉਹ ਨਹੀਂ ਡੁੱਬਦਾ ਪਿਆ, ਅਸਲ ਵਿਚ ਇਸ ਕਰ ਕੇ ਭਾਣੇ ਵਾਪਰਦੇ ਹਨ ਕਿ ਦੁਨੀਆਂ ਨੂੰ ਪਤਾ ਲੱਗ ਜਾਏ ਕਿ ਇਸ ਦੇ ਕੋਲ ਕਿੰਨੀ ਕੁ ਸ਼ੁੱਧਤਾ ਹੈ। ਭਾਈ ਗੁਰਦਾਸ ਜੀ ਨੇ ਬਚਨ ਕਹੇ-

*ਪਾਣੀ ਕਾਠੁ ਨ ਡੋਬਈ ਪਾਲੇ ਦੀ ਲਜੈ॥*
*ਸਿਰਿ ਕਲਵਤ੍ਰੁ ਧਰਾਇ ਕੈ ਸਿਰਿ ਚੜਿਆ ਭਜੈ।*
*ਲੋਹੇ ਜੜੀਐ ਬੋਹਿਥਾ ਭਾਰਿ ਭਰੇ ਨ ਤਜੈ।*
*ਪੇਟੈ ਅੰਦਰਿ ਅਗਿ ਰਖਿ ਤਿਸੁ ਪੜਦਾ ਕਜੈ।*

*ਅਗਰੈ ਡੋਬੈ ਜਾਣਿ ਕੈ ਨਿਰਮੋਲਕ ਧਜੈ।*
*ਗੁਰਮੁਖਿ ਮਾਰਗਿ ਚਲਣਾ ਛਡਿ ਖਬੈ ਸਜੈ॥ ੧੫॥*

(ਵਾਰ ੧੩, ਪਉੜੀ ੧੫)

ਇੱਧਰ ਉੱਧਰ ਝਾਕਣਾ ਛੱਡ ਕੇ ਤੂੰ ਗੁਰੂ ਦੇ ਮਾਰਗ ਦੇ ਉੱਪਰ ਚੱਲ ਪੈ। ਚੋਜੀ ਪ੍ਰੀਤਮ ਥੱਲੇ ਉਤਰੇ ਹਨ। ਅੱਜ ਸਿੱਖ ਸ਼ਹੀਦ ਹੋਏ ਪਏ ਹਨ। ਹਜ਼ੂਰ ਨੇ ਅੱਜ ਆਪਣੇ ਗਲ੍ਹ ਵਾਲਾ ਪਰਦਾ ਲਿਆ ਹੈ। ਪੁੱਤਰ ਦਾ ਚਿਹਰਾ ਵੀ ਢੱਕਿਆ ਹੈ। ਇਕ ਇਕ ਸਿੱਖ ਦੇ ਚਿਹਰੇ ਨੂੰ ਪਹਿਚਾਣਦੇ ਪਏ ਹਨ ਤੇ ਸ਼ਬਦ ਵਰਤਣੇ ਸ਼ੁਰੂ ਕੀਤੇ, ਇਹ ਮੇਰਾ ਸੱਤ ਹਜ਼ਾਰੀ। ਕਵੀ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਜਿਤਨੇ ਕਦਮ ਕੋਈ ਅੱਗੇ ਹੋ ਕੇ ਲੜਿਆ ਹੈ, ਅਸਲ ਵਿਚ ਉਸ ਜ਼ਮਾਨੇ ਵਿਚ ਇਹ ਖ਼ਿਤਾਬ ਹੁੰਦੇ ਸਨ 10 ਹਜ਼ਾਰੀ, 20 ਹਜ਼ਾਰੀ, 30 ਹਜ਼ਾਰੀ, ਨਵਾਬ, ਚੌਧਰੀ, ਜਾਗੀਰਦਾਰ। ਮੇਰੇ ਸੱਚੇ ਪਾਤਿਸ਼ਾਹ ਉਤਰੇ ਅਤੇ ਇਕ ਇਕ ਸਿੱਖ ਨੂੰ ਦੇਖ ਕੇ ਕਹਿਣ ਲੱਗੇ-ਇਹ ਮੇਰਾ 20 ਹਜ਼ਾਰੀ, ਇਹ ਮੇਰਾ 30 ਹਜ਼ਾਰੀ, ਇਹ ਮੇਰਾ 10 ਹਜ਼ਾਰੀ। ਕਿਸੇ ਨੂੰ ਕਿਹਾ, ਮੇਰਾ ਮੁਲਤਾਨ ਦਾ ਨਵਾਬ, ਮੇਰਾ ਦਿੱਲੀ ਦਾ ਸਮਰਾਟ, ਮੇਰਾ ਕਸ਼ਮੀਰ ਦਾ ਹਾਕਮ। ਦੇਖਦਿਆਂ-ਦੇਖਦਿਆਂ ਪਿਆਰਿਉ ! ਅੱਜ ਚੋਜੀ ਪ੍ਰੀਤਮ ਦੇ ਨੇਤਰ ਛੱਲਕੇ ਸਨ। ਅੱਜ ਭਾਈ ਮਹਾਂ ਸਿੰਘ ਜ਼ਮੀਨ ਉੱਪਰ ਡਿੱਗਾ ਹੋਇਆ ਹੈ। ਚਿਹਰਾ ਖ਼ੂਨ ਨਾਲ ਲੱਥ-ਪੱਥ ਹੈ। ਸੁਆਸ ਚੱਲਦੇ ਹਨ ਤੇ ਇਕ ਅੰਦਰੋਂ ਅੰਦਰ ਬੇਨਤੀ ਕਰਦਾ ਹੈ ਕਿ ਚੋਜੀ ਪ੍ਰੀਤਮ ! ਸੁਆਸ ਪੂਰੇ ਹੋਣ ਤੋਂ ਪਹਿਲਾਂ ਇਕ ਵਾਰੀ ਆਪਣੀ ਗੋਦ ਦਾ ਪਿਆਰ ਦੇ ਦੇਈਂ। ਮੈਂ ਆਪਣੇ ਖ਼ੂਨ ਨਾਲ ਚਰਨ ਧੋ ਕੇ ਤੇਰੇ ਕੋਲੋਂ ਮਾਫ਼ੀ ਮੰਗਾਂਗਾ। ਤੂੰ ਸਾਨੂੰ ਬਖ਼ਸ਼ ਦੇ। ਭਾਈ ਵੀਰ ਸਿੰਘ ਲਿਖਦੇ ਹਨ ਕਿ ਮੌਤ ਤੇ ਗੁਰੂ ਦੋਹਾਂ ਦੀ ਇੰਤਜ਼ਾਰ ਹੈ ਕਿ ਮੌਤ ਪਹਿਲਾਂ ਆਉਂਦੀ ਹੈ ਕਿ ਗੁਰੂ ਪਹਿਲਾਂ ਆਉਂਦਾ ਹੈ ? ਹਜ਼ੂਰ ਕੋਲ ਪਹੁੰਚੇ। ਦੇਖਿਆ ਕਿ ਚਿਹਰਾ ਸਾਰਾ ਖ਼ੂਨ ਨਾਲ ਭਿੱਜਿਆ ਪਿਆ ਸੀ। ਹਜ਼ੂਰ ਨੇ ਦੇਖਿਆ ਕਿ ਨਬਜ਼ ਚੱਲਦੀ ਪਈ ਹੈ। ਕ੍ਰਿਪਾਲੂ ਦਾਤਾਰ ਜੀ ਨੇ ਆਪਣੀ ਗੋਦ ਬਣਾਈ। ਭਾਈ ਮਹਾਂ ਸਿੰਘ ਜੀ ਦਾ ਸੀਸ ਆਪਣੀ ਗੋਦ ਵਿਚ ਟਿਕਾਅ ਲਿਆ। ਨੇਤਰ ਛੱਲਕੇ, ਆਪਣੇ ਪਰਨੇ ਨਾਲ ਚਿਹਰੇ ਨੂੰ ਚੰਗੀ ਤਰ੍ਹਾਂ ਪੂੰਝਿਆ ਤੇ ਪਹਿਚਾਣ ਕੇ ਕਹਿਣ ਲੱਗੇ ਮੇਰਾ ਮਹਾਂ ਸਿੰਘ। ਪਿਆਰਿਉ ! ਕਾਗ਼ਜ਼ ਵਿਚ ਲਿਖਿਆ ਹੈ ਕਿ ਤੂੰ ਸਾਡਾ ਗੁਰੂ ਨਹੀਂ ਅਸੀਂ ਤੇਰੇ ਸਿੱਖ ਨਹੀਂ। ਪਰ ਗੁਰੂ ਕਹਿ ਰਿਹਾ ਹੈ ਮੇਰਾ ਮਹਾਂ ਸਿੰਘ। ਕੋਲ ਖਲੋਤੇ ਨੇ ਇਕ ਬਚਨ ਕਿਹਾ ਕਿ ਸੱਚੇ ਪਾਤਿਸ਼ਾਹ ! ਇਹ ਉਹ ਹਨ ਜਿਹੜੇ ਲਿਖ ਕੇ ਦੇ ਗਏ ਸਨ ਕਿ ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ। ਹਜ਼ੂਰ ਨੇ ਉੱਚੀ ਆਵਾਜ਼ ਵਿਚ ਕਿਹਾ, ਪਿਆਰਿਉ ! ਇਕ ਪਾਸਿਉਂ ਟੁੱਟੀ ਸੀ, ਦੂਜੇ ਪਾਸਿਉਂ ਨਹੀਂ। ਕਹਿਣ ਲੱਗੇ ਕਾਗ਼ਜ਼ ਉੱਪਰ ਇਹਨਾਂ ਨੇ ਲਿਖ ਕੇ ਦਿੱਤਾ ਸੀ, ਮੈਂ ਤਾਂ ਨਹੀਂ ਲਿਖ ਕੇ ਦਿੱਤਾ ਸੀ ਕਿ ਤੁਸੀਂ ਮੇਰੇ ਸਿੱਖ ਨਹੀਂ ਤੇ ਮੈਂ ਤੁਹਾਡਾ ਗੁਰੂ ਨਹੀਂ। ਇਹ ਮੇਰੇ ਹਨ ਅਤੇ ਮੈਂ ਇਹਨਾਂ ਦਾ ਹਾਂ। ਇੰਨੀ ਦੇਰ ਨੂੰ ਭਾਈ ਮਹਾਂ ਸਿੰਘ ਜੀ ਦੇ ਨੇਤਰ ਖੁੱਲ੍ਹੇ ਅਤੇ ਦੇਖਿਆ ਕਿ ਮੈਂ ਚੋਜੀ ਪ੍ਰੀਤਮ ਕਲਗੀਆਂ ਵਾਲੇ ਦੀ ਗੋਦ ਵਿਚ ਹਾਂ। ਹਜ਼ੂਰ ਨੇ ਘੁੱਟ ਕੇ ਸੀਨੇ ਨਾਲ ਲਾਇਆ ਤੇ ਕਿਹਾ, ਮੇਰੇ ਮਹਾਂ ਸਿੰਘ ਮਹਾਨ ਪੁੱਤਰ,

ਤੂੰ ਕੁਝ ਬੋਲ। ਹੱਥ ਜੋੜ ਕੇ ਕਿਹਾ ਦਾਤਾ ! ਉਸ ਮਨਹੂਸ ਕਾਗ਼ਜ਼ ਨੂੰ ਪਾੜ ਕੇ, ਟੁੱਟੀ ਗੰਢ ਲੈ। ਮੇਹਰ ਕਰ ਸਾਨੂੰ ਆਪਣਾ ਬਣਾ ਲੈ।

ਪ੍ਰਿੰਸੀਪਲ ਗੰਗਾ ਸਿੰਘ ਕਹਿੰਦੇ ਹਨ ਕਿ ਹਜ਼ੂਰ ਨੇ ਇਥੇ ਬਚਨ ਕਹੇ ਕਿ ਮਹਾਂ ਸਿੰਘ, ਸੂਰਮਿਆਂ ਦਾ ਵਾਸਾ ਕਰਮ ਖੰਡ ਹੈ ਕਿ ਸੱਚਖੰਡ। ਇਕ ਪਉੜੀ ਵਿਚ ਮਹਾਰਾਜ ਨੇ ਕਿਹਾ-

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*

(ਜਪੁ ਜੀ ਸਾਹਿਬ)

ਪੁੱਛਿਆ ਦਾਤਾਰ ! ਸੱਚਖੰਡ ਦੇ ਦਰਵਾਜ਼ੇ ਬੰਦ ਹਨ ? ਕਹਿਣ ਲੱਗੇ, ਦਰਵਾਜ਼ੇ ਤਾਂ ਸੱਚਖੰਡ ਦੇ ਖੁੱਲ੍ਹੇ ਹਨ, ਪਰ ਉੱਥੇ ਸਾਹਮਣੇ ਇਕ ਫੱਟੀ ਲੱਗੀ ਹੈ ਜਿਸ ਉੱਪਰ ਲਿਖਿਆ ਹੈ ਕਿ ਤੂੰ ਸਾਡਾ ਗੁਰੂ ਨਹੀਂ, ਅਸੀਂ ਤੇਰੇ ਸਿੱਖ ਨਹੀਂ। ਦਰਵਾਜ਼ੇ ਤਾਂ ਬੰਦ ਨਹੀਂ ਪਰ ਕ੍ਰਿਪਾ ਕਰ ਇਸ ਤਖ਼ਤੀ ਨੂੰ ਤੋੜ ਦੇ, ਇਸ ਕਾਗ਼ਜ਼ ਨੂੰ ਪਾੜ ਦੇ। ਹਜ਼ੂਰ ਕ੍ਰਿਪਾਲੂ ਦੇ ਚਰਨਾਂ ਵਿਚ ਜੁੜ ਕੇ ਉਸ ਵੇਲੇ ਇਕ ਬੇਨਤੀ ਕੀਤੀ ਕਿ ਮੇਰੇ ਦਾਤਾ ਜੀ !

*ਰਾਮਈਆ ਹਉ ਬਾਰਿਕੁ ਤੇਰਾ॥*
*ਕਾਹੇ ਨ ਖੰਡਸਿ ਅਵਗਨੁ ਮੇਰਾ॥ ੧॥ ਰਹਾਉ॥*

(ਅੰਗ ੪੭੮)

ਕਹਿਣ ਲੱਗੇ, ਬਸ ਕ੍ਰਿਪਾ ਕਰ, ਟੁੱਟੀ ਹੋਈ ਗੰਢ ਲਉ। ਮੇਰੇ ਸਾਹਿਬ ਨੇ ਕਾਗ਼ਜ਼ ਬਾਹਰ ਕੱਢਿਆ ਅਤੇ ਪੁਰਜ਼ਾ-ਪੁਰਜ਼ਾ ਕਰ ਕੇ ਹਵਾ ਵਿਚ ਉਡਾ ਕੇ ਕਹਿਣ ਲੱਗੇ, ਮਹਾਂ ਸਿੰਘ, ਟੁੱਟੀ ਸੋ ਨਖੁੱਟੀ। ਦੂਜਾ ਸ਼ਬਦ ਕਿਹਾ, ਟੁੱਟੀ ਸੋ ਨਖੁੱਟੀ। ਅਜੇ ਭਾਈ ਮਹਾਂ ਸਿੰਘ ਸ਼ੁਕਰ ਲਈ ਸ਼ਬਦ ਹੀ ਵਰਤਦੇ ਪਏ ਸਨ ਕਿ ਮਹਾਰਾਜ ! ਤੇਰੇ ਚਰਨਾਂ ਤੋਂ ਬਲਿਹਾਰ, ਜਿਨ੍ਹਾਂ ਪਰਤ ਕੇ ਫਿਰ ਸੀਨੇ ਨਾਲ ਲਾਇਆ ਤੇ ਕ੍ਰਿਪਾਲੂ ਗੁਰੂ ਜੀ ਨੇ ਘੁੱਟ ਕੇ ਸੀਨੇ ਨਾਲ ਲਾ ਕੇ ਕਿਹਾ, ਮਹਾਂ ਸਿੰਘ, ਧੰਨ ਸਿੱਖੀ ! ਧੰਨ ਸਿੱਖੀ ! ਧੰਨ ਸਿੱਖੀ ! ਇਹੋ ਜਿਹਾ ਸੀਨੇ ਨਾਲ ਲਾਇਆ ਕਿ ਭਾਈ ਮਹਾਂ ਸਿੰਘ ਦੇ ਸੁਆਸ ਵੀ ਗੁਰੂ ਦੇ ਸੀਨੇ ਵਿਚ ਚਲੇ ਗਏ। ਹਜ਼ੂਰ ਨੇ ਗੋਦੀ ਵਿਚ ਪਏ ਦੇ ਮੱਥੇ ਨੂੰ ਚੁੰਮਿਆ ਤੇ ਸੀਨੇ ਨਾਲ ਲਾਇਆ। ਅਸੀਂ ਵੀ ਉਥੇ ਜਾਈਏ, ਜਾ ਕੇ ਮੱਥਾ ਟੇਕ ਕੇ ਅਰਦਾਸ ਕਰੀਏ ਕਿ ਮਹਾਰਾਜ ! ਟੁੱਟੀ ਗੰਢ ਦਿਉ। ਅੱਜ ਤਾਂ ਲੋਕ ਕੇਸ ਕਤਲ ਕਰਾ ਕੇ ਵੀ ਕਹਿੰਦੇ ਹਨ ਕਿ ਮੈਂ ਗੁਰੂ ਦਾ ਸਿੱਖ ਹਾਂ। ਪਿਆਰਿਉ ! ਉਹਨਾਂ ਨੇ ਤਾਂ ਕਾਗ਼ਜ਼ ਉੱਪਰ ਲਿਖਿਆ ਸੀ, ਪਰ ਤੂੰ ਤਾਂ ਮੂੰਹ ਉੱਪਰ ਲਿਖ ਕੇ ਤੁਰਿਆ ਫਿਰਦਾ ਹੈਂ ਕਿ ਮੈਂ ਗੁਰੂ ਦਾ ਸਿੱਖ ਨਹੀਂ। ਅੰਦਰੋਂ ਜੁੜੀਏ ਬਾਣੀ ਕਰਕੇ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਅਹਿੰਸਾ ਪਰਮੋ ਧਰਮਾ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਨੇ ਕ੍ਰਿਪਾ ਕਰਕੇ ਹੋਲੀ ਦੀ ਥਾਂ ਉੱਪਰ ਮਹੱਲੇ ਕੱਢਣ ਦੀ ਸਾਨੂੰ ਮਰਯਾਦਾ ਦਿੱਤੀ ਅਤੇ ਅਜਿਹੀ ਬਖ਼ਸ਼ਿਸ਼ ਕੀਤੀ ਕਿ ਖ਼ਾਲਸਾ ਪੰਥ ਨੇ ਹਜ਼ੂਰ ਦੀ ਉਸ ਬਖ਼ਸ਼ਿਸ਼ ਨੂੰ ਸਾਂਭਿਆ ਅਤੇ ਹਰ ਸਾਲ ਆਨੰਦਪੁਰ ਸਾਹਿਬ ਜੀ ਦੀ ਧਰਤੀ ਉੱਪਰ ਮਹੱਲਾ ਕੱਢਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦਾ ਮਕਸਦ ਹੈ ਕਿ ਹਰ ਮਨੁੱਖ ਮਾਤਰ ਨੂੰ ਉਸ ਇਕ ਪਰੀਪੂਰਨ ਪ੍ਰਮਾਤਮਾ ਦੇ ਚਰਨਾਂ ਵਿਚ ਜੋੜਿਆ ਜਾਏ। ਇਕ ਉਹ ਜਿਹੜਾ ਅਦੁੱਤੀ ਹੈ, ਜਿਸ ਵਰਗਾ ਹੋਰ ਦੂਜਾ ਕੋਈ ਨਹੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਜਦੋਂ ਪ੍ਰਾਰੰਭ ਹੋਈ, ਪਹਿਲੇ ਬਚਨ ਜਿਹੜੇ ਮੇਰੇ ਸਤਿਗੁਰੂ ਨੇ ਦਰਜ ਕੀਤੇ, ਉਹ ਹੈ ੧ਓ । ਓਮ ਸ਼ਬਦ ਬਹੁਤ ਪੁਰਾਣਾ ਹੈ। ਇਸ ਸ਼ਬਦ ਦੇ ਤਿੰਨ ਅੱਖਰ ਬਣਾਏ ਗਏ। ਉਹ ਤਿੰਨ ਅੱਖਰ ਸਨ 'ਓ', 'ਅ' ਅਤੇ 'ਮ'। ਇਹਨਾਂ ਤਿੰਨ ਅੱਖਰਾਂ ਨੂੰ ਤਿੰਨ ਦੇਵਤਿਆਂ ਦੇ ਰੂਪ ਵਿਚ, ਤਿੰਨ ਸ਼ਕਤੀਆਂ ਦੇ ਰੂਪ ਵਿਚ ਵੰਡਿਆ। ਪਰ ਮੇਰੇ ਸਤਿਗੁਰੂ ਨੇ ਓ ਸ਼ਬਦ ਦੇ ਨਾਲ ਪਹਿਲਾਂ ਇਕ ਪਾਇਆ। ਇਸ ਦਾ ਮਤਲਬ ਹੈ ਕਿ ਗਿਣਤੀ ਵਾਲਾ ਇਕ, ਅੱਖਰਾਂ ਵਾਲਾ ਇਕ ਨਹੀਂ। ਗੁਰੂ ਗ੍ਰੰਥ ਸਾਹਿਬ ਇਕ ਕੇਵਲ ਅਜਿਹੇ ਮਹਾਨ ਮੁਰਸ਼ਦ ਹਨ ਜਿਨ੍ਹਾਂ ਦੀ ਆਰੰਭਤਾ ਅੰਕ ਤੋਂ ਸ਼ੁਰੂ ਹੁੰਦੀ ਹੈ, ਅੱਖਰ ਤੋਂ ਨਹੀਂ। ਕੋਈ ਵੀ ਬਾਣੀ ਤੁਸੀਂ ਆਰੰਭ ਕਰੋਗੇ, ਇਕ ਗਿਣਤੀ ਵਾਲਾ ਮਿਲੇਗਾ, ਅੱਖਰਾਂ ਵਾਲਾ ਨਹੀਂ। ਇਕ ਦਾ ਮਤਲਬ ਹੈ ਕੇਵਲ ਇਕ ਜਿਸ ਦਾ ਹੋਰ ਕੋਈ ਅਰਥ ਨਹੀਂ ਹੋ ਸਕਦਾ। ਸਭ ਤੋਂ ਵੱਡੀ ਕ੍ਰਿਪਾ ਕੀਤੀ ਗਿਣਤੀ ਵਾਲਾ ਇਕ ਲਿਆ।

ਅਸੀਂ ਕਹਿੰਦੇ ਹਾਂ ਪ੍ਰਮਾਤਮਾ ਇਕ ਹੈ। ਚੇਤੇ ਰੱਖਿਉ, ਕੇਵਲ ਇਕ ਨਹੀਂ, ਨਾਲ ਅਦੁੱਤੀ ਵੀ ਹੈ। ਜੇ ਤੂੰ ਕਹੇਂ ਕਿ ਪ੍ਰਮਾਤਮਾ ਦੀ ਪ੍ਰੀਭਾਸ਼ਾ ਇਹ ਹੈ ਕਿ ਉਹ ਇਕ ਹੈ। ਦੇਖਣ ਨੂੰ ਤਾਂ ਇਸ ਧਰਤੀ ਦਾ ਸੂਰਜ ਵੀ ਇਕ ਹੈ, ਕੀ ਸੂਰਜ ਨੂੰ ਪ੍ਰਮਾਤਮਾ ਮੰਨਾਂਗੇ ? ਇਸ ਧਰਤੀ ਉੱਪਰ ਸਾਗਰ ਇਕ ਹੈ, ਕੀ ਇਕ ਸਮੁੰਦਰ ਪ੍ਰਮਾਤਮਾ ਦਾ ਵੰਸ਼ ਹੈ ? ਇਸ ਧਰਤੀ ਦੇ ਨਾਲ

ਇਕ ਚੰਦਰਮਾ ਦਾ ਸੰਬੰਧ ਹੈ, ਕੀ ਉਹ ਇਕ ਚੰਦਰਮਾ ਪ੍ਰਮਾਤਮਾ ਹੈ ? ਚੇਤੇ ਰੱਖੋ ਇਸ ਧਰਤੀ ਦਾ ਇਕ ਸੂਰਜ ਹੈ, ਪਰ ਇਹ ਅਦੁੱਤੀ ਨਹੀਂ। ਇਸ ਤੋਂ ਬੜੇ ਵੱਡੇ ਸੂਰਜ ਰੱਬ ਨੇ ਹੋਰ ਪੈਦਾ ਕੀਤੇ ਹਨ। ਪਰ ਚੇਤੇ ਰੱਖਿਉ, ਕਰੋੜਾਂ ਬ੍ਰਹਿਮੰਡਾਂ ਦੇ ਰੱਬ ਕਰੋੜਾਂ ਨਹੀਂ। ਕਰੋੜਾਂ ਬ੍ਰਹਿਮੰਡਾਂ ਨੂੰ ਥਾਪਣ ਵਾਲਾ ਰੱਬ ਕੇਵਲ ਇਕ ਹੈ। ਮੇਰੇ ਦਾਤਾ ਜੀ ਨੇ ਬਾਣੀ ਵਿਚ ਬਚਨ ਕਿਹਾ ਹੈ-

*ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*

(ਅੰਗ ੬੧੨)

ਕਰੋੜਾਂ ਬ੍ਰਹਿਮੰਡਾਂ ਨੂੰ ਰਚਣ ਵਾਲਾ ਕੇਵਲ ਇਕ ਓਅੰਕਾਰ ਹੈ। ਹਜ਼ੂਰ ਨੇ ਇਕ ਨਾਲ ਜੋੜਿਆ ਤੇ ਉਸ ਇਕ ਨਾਲ ਜੋੜਨ ਲਈ ਕੁਝ ਸਾਡੀਆਂ ਬਾਹਰ ਦੀਆਂ ਰਸਮਾਂ ਸਨ। ਮੇਰੇ ਸੱਤਿਗੁਰੂ ਨੇ ਉਹਨਾਂ ਬਾਹਰ ਦੀਆਂ ਰਸਮਾਂ ਵਿਚੋਂ ਵੀ ਸਾਨੂੰ ਪ੍ਰੇਰਨਾ ਦੇ ਕੇ ਪ੍ਰਮਾਰਥ ਕਮਾਉਣ ਲਈ ਜੋੜ ਦਿੱਤਾ।

ਉਦਾਹਰਨ ਦੇ ਤੌਰ 'ਤੇ ਆਪ ਬਾਣੀ ਪੜ੍ਹਨ ਵਾਲੇ ਹੋ। ਆਦਿ ਕਾਲ ਤੋਂ ਸਿਆਣੇ ਲੋਕਾਂ ਨੇ ਸਮੇਂ ਦੀ ਵੰਡ ਕੀਤੀ। ਪਹਿਲਾਂ ਇਸਨੂੰ ਜੁਗਾਂ ਵਿਚ ਵੰਡਿਆ। ਬਾਬੇ ਦੇ ਸਾਹਮਣੇ ਜੁੱਗ ਆਏ। ਜਿਹੜੇ ਜੁੱਗ ਵਿਚ ਅਸੀਂ ਵਰਤਦੇ ਪਏ ਹਾਂ ਉਸ ਜੁੱਗ ਨੂੰ ਗੁਰੂ ਗ੍ਰੰਥ ਸਾਹਿਬ ਨੇ ਬਿਲਕੁਲ ਮਾੜਾ ਨਹੀਂ ਕਿਹਾ। ਕਹਿਣ ਲੱਗੇ, ਹੁਣ ਤਾਂ ਸਮਾਂ ਹੀ ਬੜਾ ਭਾਗਾਂ ਵਾਲਾ ਆ ਗਿਆ ਹੈ। ਪਹਿਲਾਂ ਜਪ-ਤਪ ਯੱਗ ਕਰਨੇ ਪੈਂਦੇ ਸਨ, ਹੁਣ ਸਭ ਤੋਂ ਵੱਡਾ ਪੁੰਨ ਇਹ ਹੈ ਕਿ ਟਿੱਕ ਕੇ ਕਿਤੇ ਤੂੰ ਪ੍ਰਮਾਤਮਾ ਦਾ ਨਾਮ ਜੱਪ ਲਿਆ ਕਰ। ਇਹ ਜੁੱਗ ਸਭ ਤੋਂ ਵੱਡਾ ਹੈ। ਅਸੀਂ ਰੋਜ਼ ਪੜ੍ਹਦੇ ਹਾਂ -

*ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥*

(ਅੰਗ ੮੬੨)

ਹਜ਼ੂਰ ਨੇ ਕਿਹਾ-

*ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥*

(ਅੰਗ ੧੧੮੫)

ਸਤਿਗੁਰੂ ਜੀ ਨੇ ਚਾਰ ਜੁੱਗਾਂ ਦੀ ਗੱਲ ਕਰਕੇ ਜਿਸ ਜਿਸ ਜੁੱਗ ਵਿਚ ਅਸੀਂ ਵਰਤਦੇ ਪਏ ਹਾਂ, ਉਸ ਜੁੱਗ ਨਾਲ ਸਾਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਜੁੜਨ ਦੀ ਪ੍ਰੇਰਨਾ ਦਿੱਤੀ। ਫਿਰ ਇਨਸਾਨ ਨੇ ਇਸ ਜੁੱਗਾਂ ਦੇ ਸਮੇਂ ਦੀ ਸਦੀ ਬਣਾਈ। ਇਕ ਸਾਲ ਨੂੰ ਬਾਰ੍ਹਾਂ ਮਹੀਨਿਆਂ ਵਿਚ ਵੰਡਿਆ। 12 ਮਹੀਨਿਆਂ ਦੇ ਇਸ ਨੇ ਚਾਰ-ਚਾਰ ਹਫ਼ਤੇ ਬਣਾਏ। ਇਕ ਹਫ਼ਤੇ ਨੂੰ ਸੱਤ ਵਾਰਾਂ ਵਿਚ ਵੰਡਿਆ। ਕੇਵਲ ਸੱਤ ਵਾਰ ਨਹੀਂ, ਬੰਦੇ ਨੇ ਦਿਨ ਤੇ ਰਾਤ ਦੇ ਚਾਰ-ਚਾਰ ਭਾਵ ਅੱਠ ਪਹਿਰ ਬਣਾ ਕੇ ਇਸਨੂੰ ਨਿਮਖ, ਘੜੀ, ਵਿੱਸੇ, ਚੌਸਿਆਂ ਤੱਕ ਵੰਡ ਦਿੱਤਾ। ਮੇਰੇ ਸਤਿਗੁਰੂ ਦੇ ਸਾਹਮਣੇ ਜਦੋਂ ਬਾਰ੍ਹਾਂ ਮਹੀਨੇ ਆਏ ਤਾਂ ਉਹਨਾਂ 12 ਮਹੀਨਿਆਂ ਦੀ ਇਹੋ ਜਿਹੀ ਤਰਤੀਬ

ਦਿੱਤੀ ਕਿ ਇਕ ਇਕ ਮਹੀਨੇ ਕੋਈ ਸਾਈਂ ਦਾ ਨਾਮ ਕਮਾ ਸਕੇ ਤਾਂ ਉਹ ਪ੍ਰਮਾਤਮਾ ਦੇ ਚਰਨਾਂ ਤੱਕ ਪਹੁੰਚ ਸਕਦਾ ਹੈ। ਮੇਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਸੱਤ ਵਾਰ ਉਚਾਰਨ ਕਰ ਦਿੱਤੇ। ਭੋਲਿਆ ! ਤੂੰ ਦੋ ਤੁੱਕਾਂ ਇਕ ਵਾਰ ਦੀਆਂ ਰੋਜ਼ ਚੇਤੇ ਕਰ ਤਾਂ ਸੱਚ ਜਾਣੀਂ, ਹਫ਼ਤੇ ਬਾਅਦ ਤੇਰੇ ਅੰਦਰ ਖੇੜਾ ਬਣ ਜਾਏਗਾ। ਸਮੇਂ ਨੂੰ ਅੱਠ ਪਹਿਰਾਂ ਵਿਚ ਵੰਡਿਆ।

ਮੇਰੇ ਸਤਿਗੁਰੂ ਨੇ ਜ਼ਿੰਦਗੀ ਦੇ ਚਾਰ ਪਹਿਰ ਬਣਾ ਕੇ ਦਿਨ ਦੀ ਗੱਲ ਨਾ ਕੀਤੀ, ਚਾਰ ਪਹਿਰ ਰਾਤ ਜ਼ਿੰਦਗੀ ਨੂੰ ਕਹਿ ਕੇ ਬੰਦੇ ਦੇ ਜੀਵਨ ਨੂੰ ਚਾਰ ਪਹਿਰਾਂ ਰਾਹੀਂ ਵੀ ਉਪਦੇਸ਼ ਦੇ ਦਿੱਤਾ। ਸਭ ਤੋਂ ਪਹਿਲਾਂ ਦੇਖੋ ਬਾਰਹ ਮਾਹ। ਅਸੀਂ ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਬਾਰਹ ਮਾਹ ਸਰਵਨ ਕਰਦੇ ਹਾਂ। ਜੇ ਸਾਰੇ ਬਾਰਹ ਮਾਹ ਦਾ ਨਿਚੋੜ ਕਿਸੇ ਸੱਜਣ ਨੇ ਕਰਨਾ ਹੈ ਤਾਂ ਉਹ ਬਾਰਹ ਮਾਹ ਦੀ ਪਹਿਲੀ ਤੁੱਕ ਪੜ੍ਹ ਲਏ। ਸੱਚ ਜਾਣੋ, ਪਹਿਲੀ ਤੁੱਕ ਹੀ ਅੰਦਰ ਦੀ ਵੇਦਨਾ ਹੈ ਕਿ ਮੇਰੇ ਸਾਈਆਂ ! ਆਪਣੇ ਕਰਮਾਂ ਕਰ ਕੇ ਵਿਛੜਿਆ ਹਾਂ, ਆਪਣੇ ਕਰਮ ਹੁਣ ਇੰਨੇ ਚੰਗੇ ਨਹੀਂ ਕਿ ਕਰਮਾਂ ਕਰ ਕੇ ਮਿਲ ਸਕੀਏ। ਕਰਮਾਂ ਕਰ ਕੇ ਵਿਛੜ ਜ਼ਰੂਰ ਗਏ ਹਾਂ, ਪਰ ਮਿਲ ਸਕਦੇ ਹਾਂ ਤਾਂ ਕੇਵਲ ਤੇਰੀ ਕ੍ਰਿਪਾ ਨਾਲ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਫਿਰ ਇਕ-ਇਕ ਮਹੀਨੇ ਦੀ ਇਕ-ਇਕ ਤੁੱਕ ਪੜ੍ਹੋ। 12 ਮਹੀਨੇ ਹਨ। ਮਨੁੱਖ ਅੰਦਰੋਂ ਤੜਪਦਾ ਹੈ। ਗੁਰੂ ਸਾਹਿਬ ਨੇ ਕਿਹਾ ਕਿ ਤੈਨੂੰ ਸ਼ਾਂਤੀ ਮਿਲ ਸਕਦੀ ਹੈ ਕੇਵਲ ਆਨੰਦ ਨਾਲ। ਇਹ ਪੁੱਛਦਾ ਹੈ ਕਿ ਉਹ ਆਨੰਦ ਕਿੱਥੋਂ ਮਿਲੇ ? ਗੁਰੂ ਜੀ ਨੇ ਪਹਿਲੇ ਮਹੀਨੇ ਵਿਚ ਸਾਡੀ ਮੰਜ਼ਿਲ, ਸਾਡਾ ਮੁਕਾਮ ਮੁਕੱਰਰ ਕੀਤਾ ਤੇ ਜਦੋਂ ਬਾਰ੍ਹਵਾਂ ਮਹੀਨਾ ਆਇਆ ਤਾਂ ਸੱਚ ਜਾਣੋ, ਕਮਾਈ ਕਰਨ ਵਾਲੇ ਨੂੰ ਉਹ ਮੰਜ਼ਿਲ ਮਿਲ ਗਈ। ਪਹਿਲੇ ਮਹੀਨੇ ਦੀ ਪਹਿਲੀ ਤੁੱਕ ਅਸੀਂ ਪੜ੍ਹਦੇ ਹਾਂ ਕਿ ਸਿੱਖ ਦੀ ਮੰਜ਼ਿਲ ਹੈ ਆਨੰਦ। ਇਸ ਲਈ ਤੁੱਕ ਪੜ੍ਹਦੇ ਹਾਂ-

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*

(ਅੰਗ ੧੩੩)

ਜੇ ਤੈਨੂੰ ਨਾਮ ਜੱਪਣ ਦੀ ਜਾਚ ਨਹੀਂ ਤਾਂ-

*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*

(ਅੰਗ ੧੩੩)

ਵੈਸਾਖ ਆਇਆ ਤਾਂ ਕਹਿਣ ਲੱਗੇ, ਤੇਰੇ ਅੰਦਰ ਪ੍ਰੇਮ ਦੀ ਘਾਟ ਹੈ।

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*

(ਅੰਗ ੧੩੩)

ਜੇਠ ਦਾ ਮਹੀਨਾ ਆ ਗਿਆ। ਦਿਨ ਬੜੇ ਵੱਡੇ ਸਨ। ਗਰਮੀ ਬਹੁਤ ਪੈਣ ਲੱਗੀ। ਗੁਰੂ ਸਾਹਿਬ ਕਹਿਣ ਲੱਗੇ, ਇਹਨਾਂ ਵੱਡੇ ਦਿਨਾਂ ਵਿਚ ਇਕ ਗੱਲ ਸਮਝ ਲੈ ਕਿ ਸਭ ਤੋਂ ਵੱਡੇ ਪ੍ਰਮਾਤਮਾ ਦਾ ਲੜ ਫੜ ਲੈ। ਸੱਚ ਜਾਣੀਂ, ਜਿਹੜੇ ਉਸ ਦਾ ਲੜ ਫੜ ਲੈਣ, ਉਹਨਾਂ ਨੂੰ ਜਮਦੂਤ ਕਦੀ ਵੀ ਆਪਣੀ ਫਾਹੀ ਵਿਚ ਬੰਨ੍ਹ ਨਹੀਂ ਸਕਦਾ।

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*

(ਅੰਗ ੧੩੪)

ਆਸਾੜ ਆਇਆ ਤੱਪਦਾ। ਗਰਮ ਲੂ ਚੱਲੀ। ਮੇਰੇ ਗੁਰੂ ਸਾਹਿਬ ਕਹਿਣ ਲੱਗੇ ਕਿ ਉਹਨਾਂ ਨੂੰ ਪੁੱਛ ਕੇ ਦੇਖ ਜਿਹੜੇ ਇਸ ਲੂ ਵਿਚ ਵੀ ਅੰਦਰੋਂ ਠੰਢੇ ਹਨ। ਮਹਾਰਾਜ ਕਹਿਣ ਲੱਗੇ, ਤੱਪਦੇ ਉਹ ਹਨ-

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*

(ਅੰਗ ੧੩੪)

ਸਉਣ ਦਾ ਮਹੀਨਾ ਆਇਆ, ਰਿਮਝਿਮ ਬਰਸਾਤ ਹੋਈ। ਇਕ-ਇਕ ਬੂੰਦ ਧਰਤੀ ਦੀ ਤਹਿ ਵਿਚ ਚਲੀ ਗਈ। ਬਨਸਪਤੀ ਮਉਲੀ। ਹਜ਼ੂਰ ਕਹਿਣ ਲੱਗੇ, ਬਾਹਰ ਖੇਤਾਂ ਵਿਚ ਝਾਤੀ ਮਾਰਨ ਵਾਲਿਆ ! ਤੂੰ ਤਾਂ ਸਉਣ ਵਿਚ ਵੀ ਤੱਪਦਾ ਪਿਆ ਹੈਂ। ਕਣੀਆਂ ਪੈਂਦੀਆਂ ਹਨ। ਰੱਬ ਅੱਗੇ ਅਰਦਾਸ ਕਰ, ਕਿਤੇ ਗੁਰੂ ਦੇ ਚਰਨਾਂ ਨਾਲ ਜੁੜ ਜਾਏਂ ਤੇ ਤੇਰੇ ਅੰਦਰ ਵੀ ਖੇੜਾ ਆ ਜਾਏ। ਕਹਿਣ ਲੱਗੇ-

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

(ਅੰਗ ੧੩੪)

ਅੱਗੋਂ ਆ ਗਿਆ ਭਾਦੋਂ ਦਾ ਮਹੀਨਾ। ਭਾਦੋਂ ਵਿਚ ਵੀ ਬੜੀ ਤਪਸ਼ ਸੀ। ਕਦੀ ਬੱਦਲ ਬਣਨਾ, ਕਦੀ ਧੁੱਪ ਨਿਕਲਣੀ। ਪਿੰਡੇ ਉੱਪਰ ਪਿੱਤ ਨਿਕਲੀ। ਜਦੋਂ ਸੂਰਜ ਦੀਆਂ ਕਿਰਨਾਂ ਪਈਆਂ ਤਾਂ ਬੰਦਾ ਵਿਲਕ ਉੱਠਿਆ। ਸਾਹਿਬ ਨੇ ਕਿਹਾ, ਇਕ ਹੁੱਮਸ ਹੈ ਭਾਦੋਂ ਦਾ ਅਤੇ ਇਕ ਹੁੱਮਸ ਹੈ ਜਿਹੜੇ ਭਰਮ ਵਿਚ ਪੈ ਜਾਣ। ਪਿਆਰਿਆ ! ਜੇ ਤੂੰ ਸਾਈਂ ਨੂੰ ਚੇਤੇ ਨਾ ਕੀਤਾ ਤਾਂ ਭਾਵੇਂ ਲੱਖਾਂ ਅਡੰਬਰ ਕਰ ਲਈਂ, ਉਹ ਕਿਸੇ ਅਰਥ ਨਹੀਂ। ਭਾਦੋਂ ਵਿਚ ਕਹਿਣ ਲੱਗੇ-

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*

(ਅੰਗ ੧੩੪)

ਅੱਸੂ ਆ ਗਿਆ, ਨਾ ਗਰਮੀ ਸੀ ਤੇ ਨਾ ਜ਼ਿਆਦਾ ਸਰਦੀ ਸੀ। ਲੋਕ ਗਰਮੀ ਤੋਂ ਛੁਟਕਾਰਾ ਪਾ ਗਏ। ਸਾਹਿਬ ਕਹਿਣ ਲੱਗੇ, ਤੇਰੇ ਚਿਹਰੇ ਉੱਪਰ ਖੇੜਾ ਹੈ। ਉੱਧਰ ਤੇਰੀ ਫ਼ਸਲ

ਪੱਕਦੀ ਹੈ। ਕਿੰਨਾ ਚੰਗਾ ਹੁੰਦਾ ਕਿਤੇ ਅੱਸੂ ਦੇ ਮਹੀਨੇ ਵਿਚ ਇਕ ਉਛਾਲਾ ਉੱਠਦਾ, ਇਸ ਗਰਮੀ ਤੋਂ, ਇਸ ਵਿਕਾਰਾਂ ਦੀ ਤਪਸ਼ ਤੋਂ ਬਾਅਦ ਕਿਤੇ ਪ੍ਰਮਾਤਮਾ ਪਤੀ ਦੇ ਤੈਨੂੰ ਚਰਨ ਨਸੀਬ ਹੋ ਜਾਂਦੇ। ਸਾਹਿਬ ਨੇ ਕਿਹਾ–

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*

(ਅੰਗ ੧੩੪)

ਉਧਰੋਂ ਕੱਤਕ ਦਾ ਮਹੀਨਾ ਆ ਗਿਆ। ਸਤਿਗੁਰੂ ਨੇ ਕਹਿ ਦਿੱਤਾ, ਭੌਲਿਆ ! ਕਰਮ ਤੂੰ ਕਰਦਾ ਹੈਂ ਤੇ ਫਲ ਕਿਸੇ ਹੋਰ ਨੇ ਭੋਗਣਾ ਹੈ ?

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

(ਅੰਗ ੧੩੫)

ਮੱਘਰ ਦਾ ਮਹੀਨਾ ਆਇਆ। ਲੋਕ ਸੌਖੇ ਹੋ ਗਏ। ਹਾੜ੍ਹੀ ਹੋ ਚੁੱਕੀ ਸੀ। ਖੇਤਾਂ ਦੇ ਵਿਚ ਫ਼ਸਲ ਬੀਜੀ ਜਾ ਚੁੱਕੀ ਸੀ। ਸਾਹਿਬ ਕਹਿਣ ਲੱਗੇ, ਭੌਲਿਆ ! ਤੇਰੇ ਲਈ ਮੰਘਰ ਤਾਂ ਚੰਗਾ ਹੈ ਜੇ ਪ੍ਰਮਾਤਮਾ ਪਤੀ ਦੇ ਕੋਲ ਤੂੰ ਬੈਠੇਂ। ਕਦੀ ਉਹਨਾਂ ਕੋਲੋਂ ਪੁੱਛ ਜਿਹੜੀਆਂ–

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*

(ਅੰਗ ੧੩੫)

ਅੱਗੋਂ ਆ ਗਿਆ ਪੋਹ। ਪੋਹ ਵਿਚ ਪਏ ਕੱਕਰ। ਉਸ ਕੱਕਰ ਨੇ ਫਿਰ ਖ਼ੁਸ਼ਕੀ ਪੈਦਾ ਕੀਤੀ। ਹਜ਼ੂਰ ਨੇ ਕਿਹਾ, ਇਹ ਸਮਾਂ ਕਦੀ ਹਾੜ ਵਿਚ ਆਇਆ ਸੀ। ਉਦੋਂ ਤੇਜ਼ ਲੂ ਨੇ ਤੇਰੀਆਂ ਫ਼ਸਲਾਂ ਨੂੰ ਸੁਕਾਅ ਕੇ ਰੱਖ ਦਿੱਤਾ ਸੀ। ਹੁਣ ਇਸ ਪੈਂਦੇ ਕੱਕਰ ਨੇ ਤੈਨੂੰ ਸੁਕਾਅ ਦਿੱਤਾ ਹੈ। ਪਿਆਰਿਆ ! ਹਾੜ ਉਹਨਾਂ ਲਈ ਤੱਪਦਾ ਹੈ ਜਿਹੜੇ ਰੱਬ ਦੇ ਗਲ੍ਹ ਨਾਲ ਨਹੀਂ ਜੁੜੇ ਤੇ ਪੋਹ ਦਾ ਕੱਕਰ ਉਹਨਾਂ ਨੂੰ ਕੁਝ ਨਹੀਂ ਕਹਿੰਦਾ ਜਿਹੜੇ ਸਾਈਂ ਦੇ ਗਲ੍ਹ ਨਾਲ ਮਿਲ ਗਏ–

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*

(ਅੰਗ ੧੩੫)

ਅੱਗੇ ਆ ਗਿਆ ਮਾਘ ਦਾ ਮਹੀਨਾ। ਰੁੱਤ ਥੋੜੀ ਜਿਹੀ ਬਦਲਣ ਲੱਗੀ। ਬੰਦਾ ਮਾਘ ਦੇ ਮਹੀਨੇ ਤੀਰਥ ਇਸ਼ਨਾਨ ਲਈ ਤੁਰ ਪਿਆ। ਕੁਝ ਦਾਨ ਕਰਨ, ਕੁਝ ਪੁੰਨ ਕਰਨ। ਮੇਰੇ ਗੁਰੂ ਅਰਜਨ ਸਾਹਿਬ ਕਹਿਣ ਲੱਗੇ, ਅਠਾਹਠ ਤੀਰਥਾਂ ਉੱਪਰ ਜਾਣ ਦੀ ਜ਼ਰੂਰਤ ਨਹੀਂ, ਭੌਲਿਆ ! ਤੂੰ ਇਕ ਕੰਮ ਕਰ, ਆਦਿ ਕਾਲ ਤੋਂ ਲੋਕ ਤੀਰਥਾਂ ਵਿਚ ਨਹਾਉਂਦੇ ਹਨ। ਪਿੰਡੇ

ਦੀ ਮੈਲ ਉਤਰੀ, ਪਰ ਅੰਦਰ ਦੀ ਮਲੀਨਤਾ ਨਹੀਂ ਗਈ। ਆ ਮਾਘ ਦੇ ਮਹੀਨੇ ਵਿਚ ਕਦੀ ਬੰਦਗੀ ਕਰਨ ਵਾਲਿਆਂ ਦੀ ਧੂੜ ਵਿਚ ਇਸ਼ਨਾਨ ਕਰ, ਐਵੇਂ ਦਾਣੇ ਤੇ ਪੈਸੇ ਦਾਨ ਪਿਆ ਕਰਦਾ ਹੈਂ। ਚਾਰ ਦਿਨ ਗੁਰੂ ਗੁਰੂ ਜੱਪ, ਉਸਨੂੰ ਸੁਣ ਤੇ ਜਿਸ ਦਿਨ ਤੇਰੇ ਪੱਲੇ ਕੁਝ ਆ ਜਾਏ, ਉਸ ਦਿਨ ਕਿਸੇ ਨੂੰ ਨਾਮ ਦਾ ਦਾਨ ਵੀ ਦੇ ਦੇਵੀਂ। ਸਾਹਿਬ ਨੇ ਉਥੇ ਬਚਨ ਕਿਹਾ-

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*

(ਅੰਗ ੧੩੫)

ਅੱਗੋਂ ਆ ਗਿਆ ਫੱਗਣ। 12ਵਾਂ ਮਹੀਨਾ ਆ ਗਿਆ। ਜਗਿਆਸੂ ਦੀ ਮੰਜ਼ਿਲ ਆ ਗਈ। ਜਿਹੜਾ ਮੁਕਾਮ, ਜਿਹੜੀ ਆਰੰਭਤਾ ਮਿੱਥ ਕੇ ਚੱਲਿਆ ਸੀ ਚੇਤ ਦੇ ਮਹੀਨੇ ਵਿਚ, ਅੱਜ ਉਹ ਜਗਿਆਸੂ ਜਿਹੜਾ ਕਹਿ ਰਿਹਾ ਸੀ, ਦਾਤਾ-

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਤੇ ਗੁਰੂ ਜੀ ਨੇ ਕਿਹਾ-

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*

(ਅੰਗ ੧੩੩)

ਅੱਜ ਫੱਗਣ ਆਇਆ, ਬਸੰਤ ਆਈ, ਲੋਕ ਹੋਲੀ ਦਾ ਰੰਗ ਪਾਉਣ ਲੱਗੇ ਤੇ ਅੰਦਰੋਂ ਰੰਗਿਆ ਹੋਇਆ ਕਹਿੰਦਾ ਹੈ-

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*

(ਅੰਗ ੧੩੬)

ਚੇਤ ਵਿਚ ਕੇਵਲ ਸਾਧਨਾ ਕਰਨ ਲਈ ਕਿਹਾ ਹੈ। ਫੱਗਣ ਵਿਚ ਸਾਧਨਾ ਤੋਂ ਬਾਅਦ ਸਾਧਕ, ਸਾਧਕ ਤੋਂ ਬਾਅਦ ਅੱਜ ਸਿੱਧ ਬਣ ਗਿਆ ਹੈ। ਤਿੰਨ ਸ਼ਬਦ ਹਨ—ਸਾਧਨਾ, ਸਾਧਕ ਤੇ ਸਿੱਧ। ਸਾਧਨਾ ਦਾ ਮਤਲਬ ਆਪ ਸਮਝਦੇ ਹੋ ਕਿ ਘਾਲ ਕਮਾਈ ਕਰਨੀ। ਸਾਧਕ ਦੇ ਤਿੰਨ ਸ਼ਬਦ ਹਨ-'ਸ', 'ਧ', ਤੇ 'ਕ'। 'ਸ' ਦਾ ਅਰਥ ਹੈ ਜਿਹੜਾ ਸਾਵਧਾਨ ਹੈ, 'ਧ' ਦਾ ਅਰਥ ਹੈ ਆਪਣੇ ਧਰਮ ਵਿਚ ਤੇ 'ਕ' ਦਾ ਅਰਥ ਹੈ ਉਹ ਧਰਮ ਜਿਹੜਾ ਇਸ ਦੀ ਕਲਿਆਣ ਕਰਦਾ ਹੋਵੇ। ਸਾਧਕ ਦਾ ਅੱਖਰੀ ਅਰਥ ਇਹੀ ਹੈ ਕਿ ਜੋ ਸਾਵਧਾਨ ਹੈ ਧਰਮ ਵਿਚ ਤੇ ਉਹ ਧਰਮ ਜਿਹੜਾ ਕਲਿਆਣ ਕਰ ਸਕਦਾ ਹੋਵੇ। ਫੱਗਣ ਆ ਗਿਆ ਤੇ ਸਾਹਿਬ ਕਹਿਣ ਲੱਗੇ ਕਿ ਇਸ ਵਿਚ ਉਸਨੂੰ ਮੁਕਾਮ ਹਾਸਿਲ ਹੋ ਗਿਆ ਹੈ। ਮੇਰੇ ਸਤਿਗੁਰੂ ਨੇ 12 ਮਹੀਨਿਆਂ ਵਿਚ ਵੀ ਸਾਨੂੰ ਇਕ ਨਾਲ ਜੋੜਿਆ।

ਹੁਣ ਅਸੀਂ ਹਫ਼ਤੇ ਦੇ 7 ਦਿਨ ਦੇਖਦੇ ਹਾਂ। ਸਤਿਗੁਰੂ ਕਹਿਣ ਲੱਗੇ ਕਿ ਸੱਤ ਦਿਨ ਹਨ ਤੇਰੇ ਕੋਲ। ਤੂੰ ਇਕ ਇਕ ਦਿਨ ਕਿਤੇ ਕਮਾ ਲਵੇਂ। ਮਹਾਰਾਜ ਕਿਵੇਂ ? ਪਹਿਲਾ ਬਚਨ ਕੀਤਾ–

*ਆਦਿਤ ਕਰੈ ਭਗਤਿ ਆਰੰਭ॥*

(ਅੰਗ ੩੪੪)

ਐਤਵਾਰ ਆ ਗਿਆ ਹੈ, ਤੂੰ ਛੁੱਟੀ ਦਾ ਦਿਨ ਕਹਿੰਦਾ ਹੈਂ, ਐਤਵਾਰ ਵਾਲੇ ਦਿਨ ਤੂੰ ਭਗਤੀ ਆਰੰਭ ਕਰ ਦੇ।

*ਕਾਇਆ ਮੰਦਰ ਮਨਸਾ ਥੰਭ॥*

(ਅੰਗ ੩੪੪)

ਸੋਮਵਾਰ ਆ ਗਿਆ। ਐਤਵਾਰ ਸੂਰਜ ਦਾ ਦਿਨ ਹੈ, ਸੋਮਵਾਰ ਚੰਦਰਮਾ ਦਾ ਦਿਨ ਹੈ।

*ਸੋਮਵਾਰਿ ਸਸਿ ਅੰਮ੍ਰਿਤੁ ਝਰੈ॥*
*ਚਾਖਤ ਬੇਗਿ ਸਗਲ ਬਿਖ ਹਰੈ॥*

(ਅੰਗ ੩੪੪)

ਸੋਮਵਾਰ ਰੱਬ ਮੇਹਰ ਕਰੇ ਤੇ ਤੇਰੇ ਅੰਦਰ ਅੰਮ੍ਰਿਤ ਦੀਆਂ ਬੂੰਦਾਂ ਸਿੰਜੀਆਂ ਜਾਣ। ਅੱਗੇ ਆ ਗਿਆ ਮੰਗਲਵਾਰ।

*ਮੰਗਲਵਾਰੇ ਲੇ ਮਾਹੀਤਿ॥*
*ਪੰਚ ਚੋਰ ਕੀ ਜਾਣੈ ਰੀਤਿ॥*

(ਅੰਗ ੩੪੪)

ਮੰਗਲਵਾਰ ਆਇਆ ਹੈ, ਕਿਲ੍ਹੇ ਨੂੰ ਪੱਕਿਆਂ ਕਰ। ਕਿਤੇ ਤੇਰੇ ਸਰੀਰ ਕਿਲ੍ਹੇ ਨੂੰ ਪੰਜ ਚੋਰ ਠੱਗ ਕੇ ਨਾ ਲੈ ਜਾਣ। ਬੁੱਧਵਾਰ ਆ ਗਿਆ। ਕਹਿਣ ਲੱਗੇ–

*ਬੁਧਵਾਰਿ ਬੁਧਿ ਕਰੈ ਪ੍ਰਗਾਸ॥*
*ਹਿਰਦੈ ਕਮਲ ਮਹਿ ਹਰਿ ਕਾ ਬਾਸ॥*

(ਅੰਗ ੩੪੪)

ਬੁੱਧਵਾਰ ਖੇੜਾ ਹੈ। ਕਦੀ ਹਿਰਦੇ ਕਮਲ ਵਿਚ ਸਾਈਂ ਦੇ ਦੀਦਾਰ ਪਾ। ਵੀਰਵਾਰ ਆ ਗਿਆ। ਕਹਿਣ ਲੱਗੇ ਕਿ ਐਵੇਂ ਡਰੀ ਜਾਂਦਾ ਹੈਂ। ਵੀਰਵਾਰ ਤੂੰ ਇੰਨਾ ਕੁ ਸਿਮਰਨ ਕਰ, ਕਿ ਜਿੰਨੀ ਪਾਪਾਂ ਦੀ ਮੈਲ ਇਕੱਠੀ ਕੀਤੀ ਹੈ, ਅੱਜ ਵੀਰਵਾਰ ਵਾਲੇ ਦਿਨ ਸਾਰੀ ਧੋ ਦੇ। ਸਾਡੇ ਲੋਕ ਵੀਰਵਾਰ ਵਾਲੇ ਦਿਨ ਸਿਰ ਨਹੀਂ ਧੋਂਦੇ। ਗੁਰੂ ਕਹਿੰਦਾ ਹੈ ਕਿ ਅੱਜ ਸਰੀਰ ਦੇ ਨਾਲ ਨਾਲ ਅੰਦਰ ਨੂੰ ਵੀ ਧੋ ਕੇ ਰੱਖ ਦੇ।

*ਬ੍ਰਿਹਸਪਤਿ ਬਿਖਿਆ ਦੇਇ ਬਹਾਇ॥*
*ਤੀਨਿ ਦੇਵ ਏਕ ਸੰਗਿ ਲਾਇ॥*

(ਅੰਗ ੩੪੪)

ਅੱਗੇ ਆ ਗਿਆ ਸ਼ੁੱਕਰਵਾਰ। ਲੋਕ ਵਰਤ ਰੱਖਣ ਲਈ ਤੁਰ ਪਏ। ਸਾਹਿਬ ਨੇ ਕਿਹਾ ਨਹੀਂ-

*ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ॥*
*ਅਨਦਿਨ ਆਪਿ ਆਪ ਸਿਉ ਲੜੈ॥*

(ਅੰਗ ੩੪੪)

ਤੈਨੂੰ ਸ਼ੁੱਕਰਵਾਰ ਅੰਦਰ ਲੜਨ ਦੀ ਜਾਚ ਆ ਜਾਏ। ਅੱਗੇ ਆ ਗਿਆ ਸੱਤਵਾਂ ਦਿਨ ਸ਼ਨੀਵਾਰ। ਕਹਿਣ ਲੱਗੇ-

*ਥਾਵਰ ਥਿਰੁ ਕਰਿ ਰਾਖੈ ਸੋਇ॥*

(ਅੰਗ ੩੪੪)

ਸੋਮਵਾਰ ਤੋਂ ਬਾਅਦ ਤੂੰ ਚੱਲਿਆ ਹੈਂ। ਇਕ-ਇਕ ਦਿਨ ਤੂੰ ਕੁਝ ਸਿੱਖਿਆ ਹੈ। ਐਤਵਾਰ ਤੇਰੀ ਆਰੰਭਤਾ ਸੀ। ਪਿਆਰਿਆ ! ਤੂੰ ਸੱਤ ਦਿਨ ਕਮਾ। ਬਾਹਰ ਧੱਕੇ ਖਾਂਦਾ ਹੈਂ। ਸੱਤਾਂ ਦਿਨਾਂ ਵਿਚ ਤੇਰੇ ਅੰਦਰ ਨਾਮ ਦੀ ਜੋਤ ਜੱਗ ਸਕਦੀ ਹੈ। ਹਜ਼ੂਰ ਨੇ 12 ਮਹੀਨਿਆਂ ਨੂੰ ਇਕ ਨਾਲ ਜੋੜਿਆ। ਸੱਤ ਦਿਨਾਂ ਨੂੰ ਇਕ ਨਾਲ ਜੋੜਿਆ। ਅਸੀਂ ਸੱਤਾਂ ਦਿਨਾਂ ਦੇ ਇਕ ਦਿਨ ਤੇ ਰਾਤ ਦੇ ਚਾਰ ਚਾਰ ਪਹਿਰ ਬਣਾ ਦਿੱਤੇ। ਬਾਬੇ ਫ਼ਰੀਦ ਨੇ ਕਿਹਾ, ਭੋਲਿਆ ! ਤੂੰ ਪਹਿਰ ਹੀ ਸਾਂਭ ਲੈ, ਕਿਉਂਕਿ-

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥*

(ਅੰਗ ੧੩੭੯)

ਗੁਰੂ ਨਾਨਕ ਸਾਹਿਬ ਕਹਿਣ ਲੱਗੇ ਪਿਆਰਿਆ ! ਕੇਵਲ ਚਾਰ ਪਹਿਰ ਦਿਨ ਤੇ ਰਾਤ ਅੱਠ ਪਹਿਰ ਨਹੀਂ, ਤੇਰੇ ਜ਼ਿੰਦਗੀ ਦੇ ਚਾਰ ਪਹਿਰ ਹਨ। ਇਕ-ਇਕ ਪਹਿਰ ਦਾ ਜ਼ਿਕਰ ਕੀਤਾ। ਕਹਿਣ ਲੱਗੇ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥..*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*
*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥...*
*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*

(ਅੰਗ ੭੪)

12 ਮਹੀਨਿਆਂ ਰਾਹੀਂ ਇਕ ਨਾਲ ਜੋੜਿਆ। ਸੱਤ ਵਾਰਾਂ ਰਾਹੀਂ ਇਕ ਨਾਲ ਜੋੜਿਆ। ਚਾਰ ਪਹਿਰਾਂ ਰਾਹੀਂ ਇਕ ਨਾਲ ਜੋੜਿਆ ਤੇ ਕੇਵਲ ਦਿਨ, ਮਹੀਨੇ, ਹਫ਼ਤੇ ਜਾਂ ਸਦੀਆਂ ਨਹੀਂ, ਮੇਰੇ ਸਤਿਗੁਰੂ ਨੇ ਜੋ ਅਸੀਂ ਕਰਮ ਕਰਦੇ ਸਾਂ ਦੁਨਿਆਵੀ, ਸਾਡੇ ਕਰਮਾਂ ਵਿਚ ਵੀ ਸਾਨੂੰ ਇਕ ਨਾਲ ਜੋੜ ਦਿੱਤਾ। ਮੇਰੇ ਸਤਿਗੁਰੂ ਨੇ ਸਾਡੇ ਕਲਚਰ ਨਾਲ ਜੁੜੇ ਹੋਏ ਸ਼ਬਦ, ਸਾਡੇ ਸੱਭਿਆਚਾਰ ਨਾਲ ਜੁੜੀਆਂ ਹੋਈਆਂ ਕੁਝ ਕੁ ਰਸਮਾਂ ਤੇ ਰਿਵਾਜ ਉਹਨਾਂ ਰਾਹੀਂ ਵੀ ਸਾਨੂੰ ੧ਓ ਨਾਲ ਜੋੜਿਆ।

ਹੋਲੀ ਦਾ ਸਬੰਧ ਹਿੰਦੁਸਤਾਨ ਦੇ ਨਾਲ ਬਹੁਤ ਪੁਰਾਤਨ ਹੈ। ਇਸਦੇ ਨਾਲ ਇਕ ਘਟਨਾ ਬਹੁਤ ਜੁੜੀ ਹੈ। ਹਿੰਦੂ ਮਿਥਿਹਾਸ ਇਹ ਗੱਲ ਕਹਿੰਦਾ ਹੈ ਕਿ ਹਰਣਾਖਸ਼ ਨੇ ਭਗਤੀ ਕਰਕੇ ਬ੍ਰਹਮਾ ਪਾਸੋਂ ਇਕ ਵਰ ਲਿਆ ਸੀ। ਚਾਰ-ਚੁਫੇਰੇ ਉਸਨੇ ਕਹਿ ਦਿੱਤਾ ਕਿ ਮੇਰੇ ਨਾਮ ਦੀ ਚਰਚਾ ਹੋਵੇ। ਮੌਤ ਮੈਨੂੰ ਕਦੀ ਨਹੀਂ ਆਉਣੀ। ਰੱਬ ਦੀ ਖੇਡ ਹੈ। ਹੰਕਾਰੀ ਬਾਪ ਦੇ ਘਰ ਇਕ ਭਗਤ ਪੁੱਤਰ ਪੈਦਾ ਹੋ ਗਿਆ ਤੇ ਭਾਈ ਗੁਰਦਾਸ ਕਹਿੰਦੇ ਹਨ ਕਿ ਕੱਲਰ ਵਿਚ ਲੋਕ ਬੀਜ ਪਾਉਣ ਤਾਂ ਫ਼ਸਲ ਨਹੀਂ ਨਿਕਲਦੀ ਪਰ ਰੱਬ ਦੀ ਅਸਚਰਜ ਖੇਡ, ਉਸਨੇ ਹਰਣਾਖਸ਼ ਵਰਗੇ ਕੱਲਰ ਵਿਚ ਪ੍ਰਹਿਲਾਦ ਵਰਗਾ ਕਮਲ ਦਾ ਫੁੱਲ ਪੈਦਾ ਕਰ ਦਿੱਤਾ। ਜਿਸ ਦਿਨ ਉਸ ਬੱਚੇ ਨੇ ਸੁਰਤ ਸੰਭਾਲੀ, ਉਸ ਦੇ ਕੰਨਾਂ ਵਿਚ ਆਵਾਜ਼ ਪਈ ਕਿ ਹਰਣਾਖਸ਼। ਉਹ ਬੱਚਾ ਕਹਿਣ ਲੱਗਾ ਕਿ ਹਕੀਕਤ ਵਿਚ ਮੇਰਾ ਬਾਪ ਝੂਠ ਬੋਲਦਾ ਹੈ। ਉਸ ਰਾਮ ਤੋਂ ਬਿਨਾਂ ਦੂਜਾ ਕੋਈ ਨਹੀਂ। ਸੱਚ ਬੋਲਣ ਵਾਲਾ ਕੇਵਲ ਰੱਬ ਨੂੰ ਸਾਹਮਣੇ ਰੱਖ ਕੇ ਚੱਲਦਾ ਹੈ, ਨਾ ਕਿ ਆਪਣੇ ਸੰਸਾਰ ਦਾ ਨਕ-ਨਮੂਜ। ਤ੍ਰੈਕਾਲ ਤੋਂ ਜੋ ਸੱਚ ਹੈ ਤਾਂ ਕੇਵਲ ਇਕ ਪਰੀਪੂਰਨ ਪ੍ਰਮਾਤਮਾ। ਇਸਦੇ ਦੋ ਉਸਤਾਦ ਮੁਕੱਰਰ ਕੀਤੇ ਗਏ। ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੋਨਾਂ ਗੁਰੂਆਂ ਦਾ ਨਾਮ ਹੈ। ਇਕ ਹੈ ਸੰਡਾ ਤੇ ਦੂਜਾ ਮਰਕਾ। ਹਰਣਾਖਸ਼ ਉਹਨਾਂ ਨੂੰ ਕਹਿੰਦਾ ਹੈ ਕਿ ਇਸ ਬੱਚੇ ਨੂੰ ਇਕ ਗੱਲ ਸਮਝਾ ਦਿਉ ਕਿ ਤੂੰ ਆਪਣੀ ਜ਼ਬਾਨ ਉੱਪਰ ਰਾਮ ਨਹੀਂ, ਕੇਵਲ ਹਰਣਾਖਸ਼ ਸ਼ਬਦ ਹੀ ਰੱਖਣਾ ਹੈ। ਜਦੋਂ ਦੋਨੋਂ ਉਸਤਾਦ ਪ੍ਰਹਿਲਾਦ ਨੂੰ ਪੜ੍ਹਾਉਣ ਲਈ ਗਏ ਤਾਂ ਨਿੱਕੇ-ਨਿੱਕੇ ਨਿਆਣੇ ਬੈਠੇ ਹੋਏ ਸਨ। ਇਕੋ ਦੱਮ ਆਵਾਜ਼ ਆਈ-

*ਜਲੇ ਹਰਣਾਖਸ਼ ਥਲੇ ਹਰਣਾਖਸ਼।*

ਤੇ ਪ੍ਰਹਿਲਾਦ ਨੇ ਤਾੜੀ ਮਾਰੀ। ਬੱਚੇ ਚੁੱਪ ਹੋ ਗਏ। ਧਿਆਨ ਪ੍ਰਹਿਲਾਦ ਵੱਲ ਗਿਆ ਤਾਂ ਉਹ ਤਾੜੀ ਮਾਰ ਕੇ ਕਹਿੰਦਾ ਹੈ ਕਿ ਨਹੀਂ, ਮੇਰਾ ਬਾਪ ਕੂੜ ਬੋਲਦਾ ਹੈ। ਇਹੀ ਸਚ ਹੈ-

*ਜਲੇ ਹਰੀ॥ ਥਲੇ ਹਰੀ॥*

ਸੰਡਾ, ਮਾਰਕਾ ਨੇ ਪੂਰਾ ਜ਼ੋਰ ਲਾਇਆ ਪਰ ਹੋਇਆ ਕੀ ? ਜਿਸ ਦਿਨ ਉਸਤਾਦ ਨੇ ਪੜ੍ਹਾਉਣਾ ਸ਼ੁਰੂ ਕੀਤਾ, ਨਾਲ ਪ੍ਰਹਿਲਾਦ ਨੇ ਉੱਚੀ ਆਵਾਜ਼ ਵਿਚ ਰਾਮ ਰਾਮ ਪੁਕਾਰਿਆ ਤੇ ਜਿਤਨੇ ਬੱਚੇ ਸਕੂਲ ਵਿਚ ਸਨ ਜਾਂ ਕਲਾਸ ਵਿਚ ਸਨ, ਉਹ ਸਾਰੇ ਦੇ ਸਾਰੇ ਬੱਚੇ ਪ੍ਰਹਿਲਾਦ ਪਿੱਛੇ ਰਾਮ ਰਾਮ ਜੱਪਣ ਲੱਗੇ। ਸੰਡਾ ਤੇ ਮਰਕਾ ਦੀ ਪੇਸ਼ੀ ਹੋਈ। ਹਰਣਾਖਸ਼ ਨੇ ਪੁੱਛਿਆ ਕਿ

ਅੱਜ ਦੀ ਰਿਪੋਰਟ ਕੀ ਹੈ ? ਕਹਿਣ ਲੱਗੇ ਕੇਵਲ ਤੂੰ ਇਕ ਨੂੰ ਮਨਾਉਣ ਦੀ ਗੱਲ ਕਰਦਾ ਸੀ, ਪਰ ਜਿਨ੍ਹਾਂ ਬੱਚਿਆਂ ਨੇ ਅੱਜ ਤੱਕ ਰਾਮ ਨਹੀਂ ਸੀ ਸੁਣਿਆ, ਤੇਰੇ ਪੁੱਤਰ ਨੇ ਉਹਨਾਂ ਦੇ ਵੀ ਕੰਨਾਂ ਵਿਚ ਰਾਮ ਪਾ ਦਿੱਤਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਹਰਣਾਖਸ਼ ਦੁਆਰਾ ਪ੍ਰਹਿਲਾਦ ਉੱਪਰ ਕੀਤੇ ਗਏ ਤਿੰਨ ਤਸ਼ੱਦਦਾਂ ਦਾ ਜ਼ਿਕਰ ਹੈ। ਕਹਿਣ ਲੱਗੇ, ਪਹਿਲਾਂ ਪ੍ਰਹਿਲਾਦ ਨੂੰ ਪਹਾੜ ਤੋਂ ਸੁੱਟਿਆ ਗਿਆ ਤੇ ਉਹ ਖਾਈ ਦੀ ਗੋਦ ਵਿਚ ਡਿੱਗਾ। ਬਾਅਦ ਵਿਚ ਰੁੱਖ ਤੋਂ ਥੱਲੇ ਸੁੱਟਿਆ। ਰੁੱਖ ਤੋਂ ਵੀ ਬਚ ਗਿਆ। ਤੀਜਾ ਉਸਨੂੰ ਬੱਲਦੇ ਹੋਏ ਪਾਣੀ ਵਿਚ ਸੁੱਟਿਆ। ਪਾਣੀ ਵੀ ਬੱਚੇ ਨੂੰ ਡੋਬ ਨਾ ਸਕਿਆ। ਚੌਥਾ ਇਉਂ ਸੀ ਕਿ ਹਰਣਾਖਸ਼ ਦੀ ਭੈਣ ਹੋਲਿਕਾ ਜਿਸ ਨੂੰ ਇਹ ਵਰ ਸੀ ਕਿ ਤੈਨੂੰ ਕਦੀ ਵੀ ਅੱਗ ਸਾੜ ਨਹੀਂ ਸਕਦੀ, ਆਪਣੇ ਭਤੀਜੇ ਪ੍ਰਹਿਲਾਦ ਨੂੰ ਗੋਦੀ ਵਿਚ ਲੈ ਕੇ ਬੱਲਦੀ ਅੱਗ ਵਿਚ ਬੈਠ ਗਈ। ਪ੍ਰਮਾਤਮਾ ਦੀ ਇਹੋ ਜਿਹੀ ਖੇਡ ਵਰਤੀ ਕਿ ਹੋਲਿਕਾ ਸੜ ਕੇ ਸੁਆਹ ਹੋ ਗਈ, ਪਰ ਸੱਚ ਬੋਲਣ ਵਾਲਾ ਪ੍ਰਹਿਲਾਦ ਫਿਰ ਬਚ ਗਿਆ।

ਅਖ਼ੀਰ ਵਿਚ ਬਾਪ ਨੇ ਫਿਰ ਆਪਣੀ ਕਿਰਪਾਨ ਨੂੰ ਹੱਥ ਪਾਇਆ ਪਰ ਰੱਬ ਦੀ ਕਿਰਪਾਨ ਉਸਦੇ ਨਾਖੁਨ ਸਨ। ਹਰਣਾਖਸ਼ ਨੇ ਕਿਰਪਾਨ ਕੱਢ ਕੇ ਉੱਚੀ ਸਾਰੀ ਬੋਲ ਕੇ ਕਿਹਾ ਕਿ ਕੌਣ ਹੈ ਜਿਹੜਾ ਤੈਨੂੰ ਬਚਾਉਂਦਾ ਹੈ ? ਜਦੋਂ ਬੱਚੇ ਵੱਲ ਕਿਰਪਾਨ ਕੀਤੀ ਤਾਂ ਪਿੱਛੋਂ ਆਵਾਜ਼ ਆਈ, ਇਸ ਦਾ ਜਵਾਬ ਇਹ ਨਹੀਂ ਤੈਨੂੰ ਦੇਵੇਗਾ, ਆ ਮੈਂ ਤੈਨੂੰ ਦੱਸਾਂ ਇਸ ਨੂੰ ਬਚਾਉਣ ਵਾਲਾ ਕੌਣ ਹੈ। ਪਿੱਛੇ ਝਾਤੀ ਮਾਰੀ ਤਾਂ ਪ੍ਰਮਾਤਮਾ ਨਰ ਸਿੰਘ ਦਾ ਰੂਪ ਬਣ ਕੇ ਆਇਆ ਹੋਇਆ ਸੀ। ਉਸਨੇ ਆਪਣੇ ਨਹੁੰਆਂ ਨਾਲ ਹਰਣਾਖਸ਼ ਨੂੰ ਚੀਰ ਕੇ ਰੱਖ ਦਿੱਤਾ।

ਇਸ ਦਾ ਮਤਲਬ ਉਸ ਦਿਨ ਰੱਬ ਨੇ ਇਕ ਗੱਲ ਕਹੀ ਕਿ ਜੇ ਦੁਸ਼ਮਣ ਅੱਤ ਕਰ ਦੇਵੇ ਤਾਂ ਚੇਤੇ ਰੱਖੋ, ਉਸ ਦਾ ਧਰਤੀ ਉੱਪਰ ਜੀਉਣਾ ਕੌਮਾਂ ਲਈ, ਮਨੁੱਖਤਾ ਲਈ, ਸਮਾਜ ਲਈ ਦੁੱਖਦਾਈ ਹੈ। ਇਹੋ ਜਿਹੇ ਹਰਣਾਖਸ਼ ਨੂੰ ਨਹੁੰਆਂ ਨਾਲ ਚੀਰ ਕੇ ਰੱਖ ਦੇਣਾ ਚਾਹੀਦਾ ਹੈ ਤੇ ਮੇਰੇ ਗੁਰੂ ਨੇ ਕਿਹਾ ਕਿ ਜੇ ਰੱਬ ਹਰਣਾਖਸ਼ ਨੂੰ ਨਹੁੰਆਂ ਨਾਲ ਚੀਰ ਸਕਦਾ ਹੈ ਤਾਂ ਜਿਸ ਦਿਨ ਜ਼ੁਲਮ ਦੀ ਇੰਤਹਾ ਹੋ ਜਾਏ, ਉਸ ਦਿਨ ਰੰਗ ਸੁੱਟਣ ਦੀ ਥਾਂ ਖ਼ਾਲਸਾ ਖ਼ੂਨ ਦੀ ਹੋਲੀ ਖੇਡੇਗਾ। ਉਸ ਦਿਨ ਸ਼ਸਤਰ ਫੜੇਗਾ।

ਮੇਰੇ ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਹੋਲੇ ਮਹੱਲੇ ਦਾ ਤਿਉਹਾਰ ਮਨਾਇਆ ਜਾਂਦਾ ਸੀ। ਜਦੋਂ ਗੁਰੂ ਅਰਜਨ ਸਾਹਿਬ ਨੇ ਬਾਣੀ ਦਰਜ ਕੀਤੀ, ਉਸ ਸਮੇਂ ਵੀ ਮਨਾਇਆ ਜਾਂਦਾ ਸੀ। ਅਸਲ ਵਿਚ ਹੋਲੀ ਸੀ ਬਦੀ ਉੱਪਰ ਸੱਚ ਦੀ ਜਿੱਤ। ਇਉਂ ਕਹਿ ਲਉ ਕਿ ਇਕ ਦੁਸ਼ਟ ਉੱਪਰ ਸੱਚ ਕਮਾਉਣ ਵਾਲੇ ਦੀ ਜਿੱਤ। ਪਰ ਸਮੇਂ ਦੇ ਲੋਕਾਂ ਨੇ ਪ੍ਰਹਿਲਾਦ ਦੇ ਲਫ਼ਜ਼ਾਂ ਨੂੰ ਗੌਲਿਆ ਨਾ, ਕੇਵਲ ਇਕ ਦੂਜੇ ਉੱਪਰ ਪਹਿਲਾਂ ਰੰਗ ਸੁੱਟੇ। ਰੰਗ ਸੁੱਟਣ ਤੋਂ ਬਾਅਦ ਇਹ ਲੱਠਮਾਰ ਹੋਲੀ ਖੇਡਣ ਲੱਗ ਪਏ। ਖੇਡਦਿਆਂ-ਖੇਡਦਿਆਂ ਇਕ ਦੂਜੇ ਉੱਪਰ ਚਿੱਕੜ ਤੇ ਗੋਇਆ ਘੋਲ ਕੇ ਪਾਉਣ ਲੱਗੇ। ਮੇਰੇ ਗੁਰੂ ਸਾਹਿਬ ਨੇ ਕਿਹਾ ਕਿ ਜਿਹੜੇ ਇਕ ਦੂਜੇ ਦੇ ਉੱਪਰ

ਗੋਇਆ ਘੋਲ ਕੇ ਸੁੱਟਦੇ ਪਏ ਹਨ, ਕੱਲ ਦੁਸ਼ਮਣ ਆ ਗਿਆ ਤਾਂ ਇਹਨਾਂ ਨੇ ਖ਼ੂਨ ਦੀ ਹੋਲੀ ਕਿੱਥੇ ਖੇਡਣੀ ਹੈ।

ਸਤਿਗੁਰੂ ਨੇ ਸਾਡੇ ਜੀਵਨ ਦੇ ਹਰ ਅੰਗ ਨੂੰ ਨਵਾਂ ਜੀਵਨ ਪ੍ਰਦਾਨ ਕੀਤਾ। ਸਾਡੇ ਕਈ ਸੱਜਣ ਕਹਿੰਦੇ ਹਨ, ਅਸੀਂ ਜੀ ਬਾਬੇ ਨਾਨਕ ਦੇ ਸਿੱਖ ਹਾਂ। ਕਿਉਂ ? ਕਿਉਂਕਿ ਦਾੜ੍ਹਾ ਰੱਖੀਏ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਬਣ ਜਾਈਦਾ ਹੈ। ਸ਼ਾਇਦ ਆਪ ਨੂੰ ਪਤਾ ਨਹੀਂ ਕਿ ਬਾਬੇ ਮਰਦਾਨੇ ਨੂੰ ਗੁਰੂ ਨਾਨਕ ਸਾਹਿਬ ਨੇ ਤਿੰਨ ਗੱਲਾਂ ਕਹੀਆਂ ਸਨ। ਮਰਦਾਨਿਆ ! ਪਹਿਲੀ ਗੱਲ, ਪਹਿਰ ਰਾਤ ਰਹਿੰਦਿਆਂ ਸਤਿਨਾਮ ਜੱਪੀਂ। ਦੂਜੀ ਗੱਲ, ਤੇਰੇ ਘਰ ਕੋਈ ਵੀ ਆਏ ਤਾਂ ਉਸਨੂੰ ਭੁੱਖਿਆਂ ਨਾ ਜਾਣ ਦੇਈਂ ਤੇ ਤੀਜੀ ਗੱਲ ਮੇਰੀ ਚੇਤੇ ਰੱਖੀਂ ਕਿ ਆਪਣੇ ਸਰੀਰ ਦੇ ਕਿਸੇ ਵੀ ਹਿੱਸੇ ਤੋਂ ਕੇਸ ਨਾ ਕੱਟੀਂ। ਹਜ਼ੂਰ ਨੇ ਮੂਰਖ ਤੋਂ ਬੱਚਣ ਦੇ ਦੋ ਤਰੀਕੇ ਦੱਸੇ ਹਨ। ਇਕ ਤਰੀਕਾ ਹੈ ਕਿ ਜਿੱਥੇ ਮੂਰਖਾਂ ਦਾ ਟੋਲਾ ਹੋਵੇ, ਉਥੇ ਆਪਣੇ ਆਪ ਨੂੰ ਬਚਾ ਕੇ ਚੁੱਪ ਕਰ ਕੇ ਚੱਲੇ ਜਾਉ। ਗੁਰੂ ਗ੍ਰੰਥ ਸਾਹਿਬ ਨੇ ਤੁੱਕ ਕਹੀ ਹੈ-

*ਮੂਰਖੈ ਨਾਲਿ ਨ ਲੁਝੀਐ॥*

(ਆਸਾ ਦੀ ਵਾਰ)

ਜੇ ਮੂਰਖ ਚੜ੍ਹ ਕੇ ਆ ਜਾਏ ਤਾਂ ਬਾਬਾ ਨਾਨਕ ਜੀ ! ਫਿਰ ਚੁੱਪ ਕਰ ਜਾਈਏ ? ਹਜ਼ੂਰ ਨੇ ਕਿਹਾ ਜੇ ਮੂਰਖ ਦੀ ਜ਼ਬਾਨ ਤੇਰੀ ਚੁੱਪ ਕਰ ਕੇ ਚੁੱਪ ਨਹੀਂ ਹੁੰਦੀ, ਫਿਰ ਹੱਥ ਦੀ ਵਰਤੋਂ ਕਰੀਂ। ਇਹੋ ਜਿਹਾ ਮੂੰਹ ਉੱਪਰ ਹੜਬੁੱਚ ਮਾਰ ਕਿ ਉਸਦੀ ਜ਼ਬਾਨ ਹੀ ਬਾਹਰ ਨਿਕਲ ਜਾਏ। ਬਾਬੇ ਨੇ ਸ਼ਸਤਰ ਦੀ ਗੱਲ ਕੀਤੀ ਹੈ। ਬਾਬਾ ਜੀ ਕਹਿੰਦੇ ਹਨ ਕਿ ਜੇ ਮੂਰਖ ਚੁੱਪ ਨਹੀਂ ਕਰਦਾ ਤਾਂ-

*ਮੂਰਖ ਗੰਢੁ ਪਵੈ ਮੁਹਿ ਮਾਰ॥*

(ਅੰਗ ੧੪੩)

ਐਮਨਾਬਾਦ ਦੀ ਧਰਤੀ ਹੈ। ਇਕ ਪਾਸੇ ਤੀਰ ਇਕੱਠੇ ਕੀਤੇ ਹਨ। ਪੀਰਾਂ ਨੇ, ਮੁੱਲ੍ਹਿਆਂ ਨੇ ਐਮਨਾਬਾਦ ਦੇ ਪਠਾਨਾਂ ਨੂੰ ਸ਼ਬਦ ਕਹੇ ਕਿ ਅਸੀਂ ਇਹੋ ਜਿਹੇ ਮੰਤਰ ਮਾਰਾਂਗੇ ਕਿ ਬਾਬਰ ਦੇ ਮੁਗ਼ਲ ਸਿਪਾਹੀ ਸਾਡਾ ਕੁਝ ਵੀ ਵਿਗਾੜ ਨਹੀਂ ਸਕਣਗੇ। ਸਾਰੇ ਐਮਨਾਬਾਦ ਵਿਚ ਕੀਰਨੇ ਪੈਂਦੇ ਪਏ ਸਨ ਪਰ ਇਕ ਬਾਬੇ ਨਾਨਕ ਦੀ ਰਬਾਬ ਸੀ ਜਿਹੜੀ ਰੱਬ ਦੀ ਰਜ਼ਾ ਵਿਚ ਰਹਿ ਕੇ ਲੋਕਾਂ ਨੂੰ ਪਹਿਲਾਂ ਵੀ ਸੁਚੇਤ ਕਰਦੀ ਸੀ ਤੇ ਕਤਲੇਆਮ ਤੋਂ ਬਾਅਦ ਵੀ ਸੁਚੇਤ ਕਰਦੀ ਸੀ। ਬਾਬਾ ਜੀ ਨੇ ਉਥੇ ਸ਼ਬਦ ਕਿਹਾ ਕਿ ਐਮਨਾਬਾਦ ਦੇ ਲੋਕੋ ! ਤੁਸੀ ਕਰੋੜਾਂ ਤੀਰ ਇਕੱਠੇ ਕੀਤੇ, ਤੁਸੀਂ ਮੁਲਾਣੇ ਗ਼ਾਜ਼ੀ ਇਕੱਠੇ ਕੀਤੇ, ਪਰ ਦੇਖੋ ਮੁਗ਼ਲ ਆਏ ਤੇ ਉਹਨਾਂ ਨੇ ਤੁਹਾਡੀਆਂ ਬੱਚੀਆਂ ਦੀ, ਤੁਹਾਡੇ ਘਰ ਦੀ ਇੱਜ਼ਤ ਮਿੱਟੀ ਵਿਚ ਮਿਲਾ ਕੇ ਰੱਖ ਦਿੱਤੀ। ਕਹਿਣ ਲੱਗੇ, ਤੁਸੀਂ ਮੰਤਰ ਪੜ੍ਹਦੇ ਰਹੇ, ਉਹ ਤੋਪਾਂ ਤਿਆਰ ਕਰਦਾ ਰਿਹਾ। ਭੋਲਿਉ ! ਕਿਤੇ ਮੰਤਰ-ਯੰਤਰ ਦੀ ਥਾਂ ਸ਼ਸਤਰ ਵਿੱਦਿਆ ਦਾ ਅਭਿਆਸ ਕਰਦੇ ਤਾਂ ਅੱਜ ਐਮਨਾਬਾਦ

ਦੀਆਂ ਗਲੀਆਂ ਵਿਚ ਕਦੀ ਕੀਰਨੇ ਨਾ ਪੈਂਦੇ। ਬਾਬਾ ਜੀ ਕਹਿਣ ਲੱਗੇ-

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*

(ਅੰਗ ੪੧੭)

*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ ੪॥*
*ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥*
*ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥*
*ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਹਾ ਮਰਣਾ ਭਾਈ॥ ੫॥*

(ਅੰਗ ੪੧੭)

ਉਸਦੇ ਵਿਚ ਇਕ ਤੁੱਕ ਕਹੀ। ਬਾਬਰ ਬਾਣੀ ਨਾਲ ਸਬੰਧਿਤ ਸ਼ਬਦ ਹਨ। ਕਹਿਣ ਲੱਗੇ-

*ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥*

(ਅੰਗ ੪੧੭)

ਜੇ ਤਿਆਰੀ ਕਰ ਕੇ ਰੱਖੀ ਹੁੰਦੀ ਤਾਂ ਅੱਜ ਇਹ ਦੁਖਾਂਤ ਨਾ ਵਾਪਰਦਾ। ਮੇਰੇ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਨੇ ਸ਼ਸਤਰ ਦੀ ਬੱਲ ਦੀ ਗੱਲ ਕੀਤੀ, ਪਰ ਇਕ ਗੱਲ ਕਦੀ ਨਾ ਭੁੱਲਿਉ ਕਿ ਰੱਬ ਦੇ ਭੈਅ ਵਿਚ ਰਹਿ ਕੇ, ਉਸ ਦੀ ਯਾਦ ਵਿਚ ਰਹਿ ਕੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਨੇ ਆਪਣੇ ਅੰਦਰ ਦੀ ਸਿਮਰਨ ਦੀ ਤਾਕਤ ਨਾਲ ਭਗਤੀ ਨਾਲ ਸ਼ਕਤੀ ਕਰਕੇ ਹਾਕਮਾਂ ਨੂੰ ਵੰਗਾਰਿਆ। ਭਾਈ ਸਾਹਿਬ ਨੇ ਸ਼ਬਦ ਵਰਤੇ ਹਨ-

*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ॥*

(ਵਾਰ ੧, ਪਉੜੀ ੨੭)

ਜਦੋਂ ਗੁਰੂ ਨਾਨਕ ਸ਼ੇਰ ਗਰਜਿਆ ਤਾਂ ਜਿੰਨੇ ਮਿਰਗਾਂ ਦੀ ਤਰ੍ਹਾਂ ਕਮਜ਼ੋਰ ਕਰਮ ਕਾਂਡੀ ਹਾਕਮ ਸਨ ਜਾਂ ਪ੍ਰੋਹਤ ਸਨ, ਸਾਰੇ ਗੁਰੂ ਨਾਨਕ ਸਾਹਿਬ ਜੀ ਦੀ ਗਰਜ ਸਾਹਮਣੇ ਦੌੜ ਗਏ। ਸੱਚ ਜਾਣਿਉ, ਉਸ ਬਾਬੇ ਦੀ ਗਰਜ ਸੀ ਕਿ ਜਨੇਊ ਪਾਉਣ ਵਾਲੇ ਦਾ ਵੀ ਹੱਥ ਕੰਬਣ ਲੱਗਾ। ਜਦੋਂ ਕਿਹਾ, ਕੀ ਇਹ ਆਤਮਾ ਦਾ ਜਨੇਊ ਹੈ ? ਮਸੀਤ ਵਿਚ ਖਲੋ ਕੇ ਨਮਾਜ਼ ਪੜ੍ਹਨ ਵਾਲੇ ਦਾ ਅੰਦਰ ਕੰਬ ਗਿਆ ਜਦੋਂ ਬਾਬੇ ਨੇ ਗੱਜ ਕੇ ਕਿਹਾ ਕਿ ਬੈਠ ਜਾ, ਮਾਰਨ ਆਇਆ ਹੈਂ ਕਿ ਰੱਬ ਦੀ ਨਮਾਜ਼ ਅਦਾ ਕਰਨ ਆਇਆ ਹੈਂ। ਹਰਿਦੁਆਰ ਦੇ ਪਾਂਡਿਆਂ ਦਾ ਅੰਦਰ ਕੰਬ ਗਿਆ ਜਦੋਂ ਬਾਬੇ ਨੇ ਲਹਿੰਦੇ ਨੂੰ ਪਾਣੀ ਦਿੱਤਾ। ਲੋਕ ਕਹਿੰਦੇ ਹਨ ਕਿ ਬਾਬੇ ਨੇ ਕੇਵਲ ਕਰਮ ਕਾਂਡ ਦਾ ਖੰਡਨ ਕੀਤਾ ਕਿ ਚੜ੍ਹਦੇ ਨੂੰ ਪਾਣੀ ਨਹੀਂ ਦੇਈਦਾ। ਮੈਂ ਕਹਿੰਦਾ ਹਾਂ, ਕੇਵਲ ਕਰਮ ਕਾਂਡ ਨਹੀਂ, ਲੋਕ ਚੜ੍ਹਦੇ ਨੂੰ ਪਾਣੀ ਦਿੰਦੇ ਹਨ, ਲਹਿੰਦੇ ਨੂੰ ਕੋਈ ਨਹੀਂ ਦਿੰਦਾ।

ਬਾਬਾ ਨਾਨਕ ਹੀ ਲਹਿੰਦਿਆਂ ਨੂੰ ਪਾਣੀ ਦਿੰਦਾ ਹੈ।

ਜਗਨਨਾਥ ਪੁਰੀ ਮੰਦਰ ਵਿਚ ਪਾਂਡੇ ਆਰਤੀ ਪਏ ਉਤਾਰਦੇ ਹਨ। ਬਾਬਾ ਗਰਜਿਆ ਤੇ ਉਸ ਦੀ ਗਰਜ ਨੇ ਕਰਤਾਰ ਦੀ ਆਰਤੀ ਉਚਾਰਨ ਕੀਤੀ। ਮੱਕੇ ਦੀ ਧਰਤੀ ਉੱਪਰ ਬਾਬਾ ਜੀ ਗਏ। ਲੋਕਾਂ ਨੇ ਲੱਤਾਂ ਮਾਰੀਆਂ ਤੇ ਜਦੋਂ ਬਾਬਾ ਗਰਜਿਆ ਕਿ ਕਿਸ ਪਾਸੇ ਰੱਬ ਦਾ ਘਰ ਨਹੀਂ, ਜਿੱਧਰ ਰੱਬ ਦਾ ਘਰ ਨਹੀਂ, ਉੱਧਰ ਮੇਰੀਆਂ ਲੱਤਾਂ ਕਰ ਦੇ। ਸੱਚ ਜਾਣੋ, ਬਾਬੇ ਦੀ ਗਰਜ ਸੁਣ ਕੇ ਇੰਨੇ ਕੁ ਤ੍ਰਹਿ ਗਏ ਕਿ ਚਰਨ ਫੜ ਕੇ ਕਹਿਣ ਲੱਗੇ ਕਿ ਜੇ ਤੂੰ ਨਹੀਂ ਰਹਿਣਾ ਤਾਂ ਘੱਟੋ ਘੱਟ ਜਾਣ ਲੱਗਿਆਂ ਆਪਣੀ ਖੜਾਂਅ ਹੀ ਦੇ ਜਾ।

ਮੇਰੇ ਕ੍ਰਿਪਾਲੂ ਦਾਤਾ ਜੀ ਨੇ ਭਗਤੀ ਦੀ ਗੱਲ ਰੱਜ ਕੇ ਕੀਤੀ, ਪਰ ਬਾਬੇ ਨਾਨਕ ਦੀ ਭਗਤੀ ਇਹ ਨਹੀਂ ਕਿ ਅੱਖਾਂ ਮੀਚ ਕੇ ਬੈਠ ਜਾਉ। ਸਾਹਮਣੇ ਔਰਤ ਦੀ ਪੱਤ ਲੁੱਟੀ ਜਾਏ ਤੇ ਇਹ ਪੜ੍ਹੀ ਜਾਏ ਅਹਿੰਸਾ ਪਰਮੋ ਧਰਮਾ। ਨਹੀਂ, ਕਹਿਣ ਲੱਗੇ ਜੇ ਸਾਹਮਣੇ ਪੱਤ ਲੁੱਟੀ ਜਾਂਦੀ ਹੈ ਤਾਂ ਖਲੋ ਕੇ ਕਹਿ ਕਿ–

*ਰਾਜੇ ਸੀਹ ਮੁਕਦਮ ਕੁਤੇ॥*
*ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥*
*ਰਤੁ ਪਿਤੁ ਕੁਤਿਹੋ ਚਟਿ ਜਾਹੁ॥*

(ਅੰਗ ੧੨੮੮)

ਇਹ ਨਹੀਂ ਕਿ ਤੇਰੇ ਸਾਹਮਣੇ ਕੋਈ ਪਰਾਇਆ ਹੱਕ ਖਾਏ ਤੇ ਤੂੰ ਅੱਖਾਂ ਮੀਚ ਕੇ ਬੈਠ ਜਾਏਂ। ਬੋਲ ਕੇ ਕਹਿ–

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਅੰਗ ੧੪੧)

ਜਦੋਂ ਦੇਖਿਆ ਲੋਕ ਐਬੀ ਹੋ ਗਏ ਹਨ ਤਾਂ ਬਾਬੇ ਨੇ ਆਪਣੀ ਜ਼ਬਾਨ ਨੂੰ ਮੂੰਹ ਵਿਚ ਨਹੀਂ ਦਬਾਇਆ ਸਗੋਂ ਸ਼ਕਤੀ ਦੇ ਬੋਲ ਕਹੇ–

*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥*
*ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥*
*ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥*

(ਅੰਗ ੧੨੪੩)

ਹਜ਼ੂਰ ਨੇ ਸਿਮਰਨ ਵਿਚ ਆਪਣੇ ਸ਼ਬਦ ਦੇ ਬਾਣ ਨਾਲ ਲੋਕਾਂ ਨੂੰ ਵਿੰਨ੍ਹਿਆ।

ਧੰਨ ਗੁਰੂ ਅਰਜਨ ਦੇਵ ਜੀ ਦਾ ਸਮਾਂ ਆਇਆ। ਗੱਲ ਚੱਲੀ ਹੋਲੀ ਦੇ ਰੰਗ ਦੀ। ਲੋਕ ਇਕ ਦੂਜੇ ਉੱਪਰ ਰੰਗ ਸੁੱਟਣ ਲੱਗੇ। ਮੇਰੇ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਅੱਜ ਅਸੀਂ ਫਾਗ ਵੀ ਖੇਡਾਂਗੇ ਤੇ ਅੱਜ ਅਸੀਂ ਹੋਲੀ ਵੀ ਖੇਡਾਂਗੇ। ਹੇ ਸੱਚੇ ਪਾਤਿਸ਼ਾਹ ! ਕਿਹੜੀ ਫਾਗ ਖੇਡੋਗੇ ? ਕਹਿਣ ਲੱਗੇ, ਇਹ ਨਹੀਂ ਜਿਹੜੇ ਨਸ਼ੇ ਪੀ ਕੇ ਫਾਗ ਖੇਡਦੇ ਹਨ। ਕਹਿਣ ਲੱਗੇ-

*ਆਜੁ ਹਮਾਰੈ ਬਨੇ ਫਾਗ॥*
*ਪ੍ਰਭ ਸੰਗੀ ਮਿਲਿ ਖੇਲਨ ਲਾਗ॥*

(ਅੰਗ ੧੧੮੦)

ਰੱਬ ਦੇ ਪਿਆਰਿਆਂ ਨਾਲ ਖੇਡਾਂਗੇ, ਬੈਠ ਕੇ ਬੰਦਗੀ ਦੀ ਗੱਲ ਕਰਾਂਗੇ। ਕਹਿਣ ਲੱਗੇ, ਸੇਵਾ ਕਰਾਂਗੇ ਸੰਤਾਂ ਦੀ। ਉਹਨਾਂ ਦੇ ਚਰਨ ਧੋਵਾਂਗੇ ਤੇ ਹੋਲੀ ਮਨਾਵਾਂਗੇ।

*ਹੋਲੀ ਕੀਨੀ ਸੰਤ ਸੇਵ॥*
*ਰੰਗੁ ਲਾਗਾ ਅਤਿ ਲਾਲ ਦੇਵ॥*

(ਅੰਗ ੧੧੮੦)

ਕਹਿੰਦੇ ਹਨ ਸੰਤਾਂ ਦੇ ਚਰਨਾਂ ਦੀ ਧੂੜ ਨੇ ਮੇਰੇ ਅੰਦਰ ਨੂੰ ਰੰਗ ਕੇ ਰੱਖ ਦਿੱਤਾ ਹੈ। ਪਿਆਰਿਉ ! ਇਥੇ ਬਾਹਰ ਦੇ ਰੰਗ ਦੀ ਹੋਲੀ ਨਹੀਂ, ਸੱਚ ਜਾਣੋ, ਮੇਰੇ ਗੁਰੂ ਨੇ ਅੰਦਰ ਨੂੰ ਰੰਗਣ ਦੀ ਹੋਲੀ ਦਾ ਜ਼ਿਕਰ ਕੀਤਾ ਹੈ। ਜੇ ਬਾਹਰ ਦੇ ਰੰਗ ਦੀ ਅਸੀਂ ਗੱਲ ਕਰਦੇ ਹਾਂ ਤਾਂ ਕਦੀ ਬਾਬੇ ਨਾਨਕ ਦਾ ਸ਼ਬਦ ਪੜ੍ਹੋ ਕਿ ਅੰਦਰ ਦੇ ਰੰਗ ਦੀ ਕਿਸ ਨੇ ਹੋਲੀ ਖੇਡੀ ਹੈ ? ਕਹਿਣ ਲੱਗੇ ਪਿਆਰਿਆ ! ਬਾਹਰ ਰੰਗ ਪਾਂਦਾ ਫਿਰਦਾ ਹੈਂ, ਕਈ ਜਨਮਾਂ ਦਾ ਅੰਦਰ ਰੰਗਿਆ ਈ, ਇਸ ਲਾਲਚ ਦੇ ਚੋਲੇ ਨੂੰ ਲਾਹ, ਇਸ ਰੰਗ ਨੂੰ ਲਾਹ ਕੇ ਕਿਤੇ ਨਾਮ ਦਾ ਰੰਗ ਰੰਗ ਲੈ। ਹਜ਼ੂਰ ਨੇ ਬਚਨ ਕੀਤੇ-

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥*
*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ੧ ॥*

(ਅੰਗ ੭੨੧)

ਤੇਰਾ ਰੰਗ ਚੰਗਾ ਨਹੀਂ ਲੱਗਦਾ। ਮਹਾਰਾਜ ! ਕਿਹੜਾ ਰੰਗ ? ਕਹਿਣ ਲੱਗੇ-

*ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥*
*ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥ ੨ ॥*

(ਅੰਗ ੭੨੨)

ਸਰੀਰ ਨੂੰ ਬਣਾ ਭਾਂਡਾ, ਮਨ ਦੇ ਕੱਪੜੇ ਨੂੰ ਨਾਮ ਦੇ ਰੰਗ ਵਿਚ ਰੰਗ ਲੈ ਤੇ ਜਿਸ ਦਿਨ ਤੇਰਾ ਅੰਦਰ ਰੰਗਿਆ ਗਿਆ, ਲੋਕ ਹੋਲੀ ਵਾਲੇ ਦਿਨ ਇਕ ਦੂਜੇ ਨੂੰ ਮਿਲਦੇ ਹਨ, ਤੂੰ ਅੰਦਰ

ਨੂੰ ਰੰਗੀਂ, ਮੈਂ ਤੇਰੇ ਚਰਨਾਂ ਦੀ ਧੂੜ ਰੋਜ਼ ਮੱਥੇ ਉੱਪਰ ਲਾਵਾਂਗਾ-

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

ਪਿਆਰਿਆ ! ਬਾਹਰ ਦਾ ਰੰਗ ਨਹੀਂ, ਤੇਰੇ ਗੁਰੂ ਨੇ ਅੰਦਰ ਦਾ ਰੰਗ ਦਿੱਤਾ। ਹੋਲੀ ਵਾਲਾ ਦਿਨ ਆਇਆ। ਆਨੰਦਪੁਰ ਸਾਹਿਬ ਦੀ ਧਰਤੀ ਉੱਪਰ ਅੱਜ ਖ਼ਾਲਸਾ ਇਕੱਠਾ ਹੋਇਆ ਹੈ। ਚਾਰ ਚੁਫੇਰੇ ਲੋਕ ਹੋਲੀ ਖੇਡਣ ਵਾਲੇ ਵੀ ਆਏ। ਭਾਈ ਨੰਦ ਲਾਲ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਮੇਰੇ ਕਲਗੀ ਵਾਲੇ ਪ੍ਰੀਤਮ ਬਾਹਰ ਨਿਕਲੇ ਹਨ। ਹਜ਼ੂਰ ਦੇ ਹੱਥ ਵਿਚ ਇਕ ਪਿਚਕਾਰੀ ਸੀ। ਉਹਨਾਂ ਨੇ ਕੇਸਰੀ ਰੰਗ ਪਿਚਕਾਰੀ ਵਿਚ ਭਰਿਆ ਸੀ। ਮਹਾਰਾਜ ! ਗੁਰੂ ਸਾਹਿਬ ਤਾਂ ਕਹਿੰਦੇ ਹਨ ਕਿ ਇਹ ਬਾਹਰ ਦੇ ਰੰਗ ਨਹੀਂ ? ਕਹਿਣ ਲੱਗੇ ਉਹ ਪਿਚਕਾਰੀ ਕੇਵਲ ਉਹਨਾਂ ਨੂੰ ਦਿੱਸਦੀ ਪਈ ਸੀ ਜਿਨ੍ਹਾਂ ਦੇ ਕੱਪੜਿਆਂ ਉੱਪਰ ਅੱਜ ਰੰਗ ਪੈਣਾ ਸੀ। ਗੁਰੂ ਦੇ ਸਾਹਮਣੇ ਜਗਿਆਸੂ ਆਏ। ਭਾਈ ਨੰਦ ਲਾਲ ਕਹਿੰਦੇ ਹਨ ਕਿ ਉਸ ਕਤਾਰ ਵਿਚ ਮੈਂ ਵੀ ਖਲੋਤਾ ਸੀ। ਮੇਰੀਆਂ ਨਜ਼ਰਾਂ ਨੂੰ ਸਮਝ ਪੈ ਗਈ ਕਿ ਲੋਕਾਂ ਦੇ ਭਾਣੇ ਹੱਥ ਖ਼ਾਲੀ ਹਨ, ਕਲਗੀ ਵਾਲੇ ਨੇ ਨਾਮ ਦੀ ਪਿਚਕਾਰੀ ਇਹੋ ਜਿਹੀ ਮਾਰੀ ਕਿ ਕਰੋੜਾਂ ਜਨਮਾਂ ਦੇ ਜਿਹੜੇ ਸੁੱਕੇ ਮਨ ਸਨ, ਉਹਨਾਂ ਨੂੰ ਇਹੋ ਜਿਹਾ ਕੇਸਰੀ ਰੰਗ ਵਿਚ ਰੰਗਿਆ, ਜਿਸ ਉੱਪਰ ਇਕ ਬੂੰਦ ਵੀ ਰੰਗ ਦੀ ਪੈ ਗਈ, ਉਹ ਮਰਦੇ ਦੱਮ ਤੱਕ ਨਾਮ ਵਿਚ ਰੰਗਿਆ ਗਿਆ ਸੀ। ਹਰ ਇਕ ਬੇਰੰਗ ਬੰਦਾ ਜਿਸ ਉੱਪਰ ਰੰਗ ਨਹੀਂ ਚੜ੍ਹਿਆ, ਅੱਜ ਤੇਰੀ ਪਿਚਕਾਰੀ ਵਿਚੋਂ ਨਿਕਲੀ ਹੋਈ ਬਖ਼ਸ਼ਿਸ਼ ਕੇਵਲ ਰੰਗੇਗੀ ਨਹੀਂ, ਤੇਰੇ ਰੰਗ ਦੀ ਸੁਗੰਧੀ ਅਜਿਹੀ ਹੈ ਜਿਨ੍ਹਾਂ ਨੂੰ ਤੂੰ ਰੰਗ ਦਿੱਤਾ ਮੇਰੇ ਚੋਜੀ ਪ੍ਰੀਤਮ ! ਉਹਨਾਂ ਦਾ ਰੰਗ ਮਰਨ ਤੋਂ ਬਾਅਦ ਵੀ ਕਦੀ ਨਹੀਂ ਉਤਰਦਾ।

ਆਮ ਤੌਰ 'ਤੇ ਅਸੀਂ ਸ਼ਬਦ ਵਰਤਦੇ ਹਾਂ ਇਕ ਰੰਗ ਤੇ ਦੂਜਾ ਸੁੱਕਾ ਗੁਲਾਲ। ਕਹਿਣ ਲੱਗੇ ਕਿ ਪਿਚਕਾਰੀ ਭਰੀ। ਇਕ ਪਿਚਕਾਰੀ ਦੀ ਬੂੰਦ ਪਈ ਤਾਂ ਅੰਦਰ ਰੰਗਿਆ ਗਿਆ। ਕਲਗੀ ਵਾਲੇ ਨੇ ਸੱਜੇ ਹੱਥ ਦੀ ਮੁੱਠ ਬੰਦ ਕੀਤੀ ਸੀ। ਦੁਨੀਆਂ ਦੇ ਭਾਣੇ ਮੁੱਠ ਬੰਦ ਹੈ। ਜਦੋਂ ਪੰਜ ਉਂਗਲਾਂ ਖੋਲ੍ਹੀਆਂ ਤਾਂ ਕਹਿੰਦੇ ਹਨ ਮੇਰੇ ਸਾਹਿਬ ਦੀ ਤਲੀ ਵਿਚੋਂ ਗੁਲਾਲ ਨਿਕਲਿਆ। ਸੁੱਕਾ ਰੰਗ ਇਹੋ ਜਿਹਾ ਨਿਕਲਿਆ ਕਿ ਮੇਰੇ ਪ੍ਰੀਤਮ ਦੀ ਮੁੱਠੀ ਖੁੱਲ੍ਹਣ ਦੀ ਦੇਰ ਸੀ ਕਿ ਜ਼ਮੀਨ ਤੋਂ ਲੈ ਕੇ ਆਸਮਾਨ ਤੱਕ ਉਸਨੇ ਸਾਰੀ ਧਰਤੀ ਰੰਗ ਵਿਚ ਰੰਗ ਦਿੱਤੀ। ਇਹ ਅਸਲ ਵਿਚ ਅੰਦਰ ਦਾ ਰੰਗਿਆ ਹੋਇਆ ਭਾਈ ਨੰਦ ਲਾਲ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਇਸ਼ਕ ਨੂੰ ਜੇਕਰ ਕੋਈ ਜਾਣਨਾ ਵਾਲਾ ਹੈ ਤਾਂ ਕੇਵਲ ਭਾਈ ਸਾਹਿਬ ਭਾਈ ਨੰਦ ਲਾਲ ਹੈ। ਉਸਦੇ ਵਰਗਾ ਵਿਦਵਾਨ ਕੋਈ ਨਹੀਂ। ਅੱਜ ਤੱਕ ਭਾਈ ਨੰਦ ਲਾਲ ਜੀ ਦੀ ਅੰਸ਼ ਹੈ। ਜਿਸ ਦਿਨ ਭਾਈ ਨੰਦ ਲਾਲ ਜੀ ਉੱਪਰ ਗੁਰੂ ਗੋਬਿੰਦ ਸਿੰਘ ਜੀ ਤਰੁੱਠੇ ਸਨ, ਇਕੱਲੇ ਨਹੀਂ ਸਨ ਆਏ, ਇਹਨਾਂ ਦੇ ਨਾਲ ਇਕ ਦਰੋਗ਼ਾ ਆਇਆ ਸੀ ਗਿਆਸੂ ਦੀਨ ਜਦੋਂ ਉਹ ਆਗਰੇ ਤੋਂ ਆਏ।

ਜਿਸ ਦਿਨ ਔਰੰਗਜ਼ੇਬ ਨੇ ਕਿਹਾ ਸੀ ਕਿ ਇੱਡਾ ਵੱਡਾ ਵਿਦਵਾਨ, ਕੁਰਾਨ ਦੀ ਆਇਤ ਦੇ ਅਰਥ ਕਰਨ ਵਾਲਾ ਮੁਸਲਮਾਨ ਹੋਣਾ ਚਾਹੀਦਾ ਹੈ, ਹੋਰ ਕੋਈ ਨਹੀਂ ਚਾਹੀਦਾ। ਉਸਨੂੰ ਮੁਸਲਮਾਨ ਬਣਾਇਆ ਜਾਏ।

ਭਾਈ ਨੰਦ ਲਾਲ ਨੇ ਫਿਰ ਨਜ਼ਰ ਦੌੜਾਈ ਕਿ ਕੋਈ ਹੈ ਥਾਂ ਜਿਹੜੀ ਔਰੰਗਜ਼ੇਬ ਤੋਂ ਨਿਕਲ ਕੇ ਆਏ ਹੋਏ ਨੂੰ ਥਾਂ ਦੇ ਸਕੇ। ਉਸ ਨੂੰ ਘਰਵਾਲੀ ਦੇ ਬੋਲ ਚੇਤੇ ਆਏ। ਕਿਉਂਕਿ ਭਾਈ ਨੰਦ ਲਾਲ ਦੀ ਜਿਹੜੀ ਸੁਪਤਨੀ ਸੀ, ਗੁਰੂ ਨਾਨਕ ਸਾਹਿਬ ਦੀ ਸਿੱਖ ਸੀ। ਸੁਖਮਨੀ ਸਾਹਿਬ ਦਾ ਪਾਠ ਘਰਵਾਲੀ ਨੇ ਭਾਈ ਨੰਦ ਲਾਲ ਜੀ ਨੂੰ ਚੇਤੇ ਕਰਾਇਆ ਸੀ ਤੇ ਹੈਰਾਨਗੀ ਦੀ ਗੱਲ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਤੋਂ ਪਹਿਲਾਂ ਭਾਈ ਨੰਦ ਲਾਲ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਹਰਿਮੰਦਰ ਸਾਹਿਬ ਕਈ ਵਾਰੀ ਆ ਚੁੱਕੇ ਸਨ। ਖ਼ਿਆਲ ਆਇਆ ਕਿ ਜੇ ਕੋਈ ਹੈ ਤਾਂ ਕੇਵਲ ਚੋਜੀ ਪ੍ਰੀਤਮ ਕਲਗੀ ਵਾਲਾ ਬਚਾ ਸਕਦਾ ਹੈ। ਆਗਰੇ ਦੀ ਧਰਤੀ ਤੋਂ ਬੈਰਾਗ ਲੈ ਕੇ ਚੱਲੇ। ਹੱਥ ਵਿਚ ਕਲਮ ਲਈ ਤੇ ਰਾਹ ਵਿਚ ਸ਼ੇਅਰ ਲਿਖੀ ਗਏ। ਜਦੋਂ ਹਜ਼ੂਰ ਦੇ ਚਰਨਾਂ ਵਿਚ ਪਹੁੰਚੇ ਤਾਂ ਸੱਚੇ ਪਾਤਿਸ਼ਾਹ ਜੀ ਨੇ ਕੋਈ ਧਿਆਨ ਨਹੀਂ ਦਿੱਤਾ। ਮੱਥਾ ਟੇਕ ਕੇ ਬਾਹਰ ਬੈਠੇ ਰਹੇ। ਫਿਰ ਜਿੰਨੇ ਦਿਨ ਹਜ਼ੂਰ ਦੇ ਚਰਨਾਂ ਵਿਚ ਰਹੇ, ਦਾਤਾਰ ਨੇ ਧਿਆਨ ਨਾ ਦੇਣਾ। ਬੈਰਾਗ ਵਿਚ ਆ ਕੇ ਰੋ ਪੈਣਾ। ਰਾਤ ਨੂੰ ਦੀਵਾ ਬਾਲ ਕੇ ਕਾਗ਼ਜ਼ ਦੀ ਹਿੱਕ ਉੱਪਰ ਪ੍ਰੀਤਮ ਦੇ ਸ਼ੇਅਰ ਲਿਖਣੇ ਸ਼ੁਰੂ ਕੀਤੇ। ਭਾਈ ਨੰਦ ਲਾਲ ਜੀ ਦੀ ਅੰਸ਼ ਵਿਚੋਂ ਇਕ ਹੋਏ ਹਨ ਭਾਈ ਮੇਘ ਰਾਜ। ਜੇ ਸਹੀ ਕਿਸੇ ਨੇ ਭਾਈ ਨੰਦ ਲਾਲ ਦੀਆਂ ਗ਼ਜ਼ਲਾਂ ਪੜ੍ਹਨੀਆਂ ਹੋਣ ਤਾਂ ਭਾਈ ਮੇਘ ਰਾਜ ਲਿਖਦੇ ਹਨ ਗਿਆਸੁਦੀਨ ਦਰੋਗਾ ਵੀ ਵਾਪਿਸ ਚਲਾ ਗਿਆ। ਜਦੋਂ ਉਸਨੇ ਕਿਹਾ ਦੀਵਾਨ ਸਾਹਿਬ ਆਪ ਵਾਪਿਸ ਨਹੀਂ ਜਾਉਗੇ ? ਨੰਦ ਲਾਲ ਕਹਿੰਦੇ ਹਨ, ਨਹੀਂ, ਹੁਣ ਆ ਗਿਆ ਹਾਂ, ਹੁਣ ਆ ਕੇ ਵਾਪਿਸ ਨਹੀਂ ਜਾਣਾ। ਸਰੀਰ ਬਿਲਕੁਲ ਕਮਜ਼ੋਰ ਹੋ ਗਿਆ।

ਅੱਜ ਭਾਈ ਨੰਦ ਲਾਲ ਦੇ ਕੋਲ ਅੰਮ੍ਰਿਤ ਵੇਲੇ ਸੁਨੇਹਾ ਗਿਆ। ਕਹਿਣ ਲੱਗੇ ਭਾਈ ਨੰਦ ਲਾਲ, ਚੋਜੀ ਪ੍ਰੀਤਮ ਕਲਗੀ ਵਾਲੇ ਨੇ ਤੁਹਾਨੂੰ ਬੁਲਾਇਆ ਹੈ। ਉਸ ਵੇਲੇ ਰੋ ਪਏ। ਹੇ ਸੱਚੇ ਪਾਤਿਸ਼ਾਹ ! ਤੂੰ ਕਿੰਨਾ ਕਿਰਪਾਲੂ ਹੈਂ, ਮੇਰੇ ਵਰਗੇ ਨੂੰ ਆਪਣੇ ਦਰ ਉੱਪਰ ਬੁਲਾਇਆ ਹੈ। ਜਦੋਂ ਗਏ ਤਾਂ ਹਜ਼ੂਰ ਦੇ ਸਾਹਮਣੇ ਆਪਣੀ ਪੋਥੀ ਰੱਖੀ, ਨਾਮ ਸੀ ਬੰਦਗੀਨਾਮਾ। ਦਾਤਾਰ ਨੇ ਪੜ੍ਹੇ ਸ਼ੇਅਰ। ਕਹਿਣ ਲੱਗੇ, ਲਿਆਉ ਕਲਮ। ਲਿਖ ਦਿੱਤਾ ਜ਼ਿੰਦਗੀਨਾਮਾ। ਜਿਹੜਾ ਤੇਰੀ ਰਚਨਾ ਪੜ੍ਹੇਗਾ, ਉਸ ਨੂੰ ਅਸਲ ਵਿਚ ਸਿੱਖੀ ਦੀ ਜ਼ਿੰਦਗੀ ਜੀਉਣ ਦੀ ਜਾਚ ਮਿਲੇਗੀ। ਭਾਈ ਸਾਹਿਬ ਨੇ ਚੁੱਕੀ ਕਲਮ, ਗੁਰੂ ਗੋਬਿੰਦ ਸਿੰਘ ਜੀ ਨੂੰ ਸਾਹਮਣੇ ਦੇਖ ਕੇ ਕਹਿਣ ਲੱਗੇ–

*ਲਾਅਲ ਸਗਿ ਗੁਲਾਮਿ ਗੁਰ ਗੋਬਿੰਦ ਸਿੰਘ॥*

ਦੁਨੀਆਂ ਦੇ ਲੋਕੋ ! ਗੁਰੂ ਗੋਬਿੰਦ ਸਿੰਘ ਦੇ ਦਰ ਦਾ ਕੁੱਤਾ ਹੈ ਨੰਦ ਲਾਲ।

*ਦਾਗ਼ ਦਾਰਿ ਨਾਮਿ ਗੁਰ ਗੋਬਿੰਦ ਸਿੰਘ॥*

ਮੈਂ ਤੇਰੀ ਬੰਦਗੀ ਦੇ ਨਾਲ ਦਾਗਿਆ ਗਿਆ ਹਾਂ। ਮੈਂ ਇਸਦੇ ਲਾਇਕ ਨਹੀਂ ਕਿ ਤੇਰੀ ਪੰਗਤ ਵਿਚ ਬੈਠ ਕੇ ਲੰਗਰ ਛੱਕਾਂ, ਮੇਰੇ ਕਰਮ ਚੰਗੇ ਨਹੀਂ। ਜਿਵੇਂ ਕੁੱਤਿਆਂ ਨੂੰ ਇਕ ਭੋਰਾ ਤੂੰ ਸੁੱਟਦਾ ਹੈਂ, ਮੈਨੂੰ ਵੀ ਇਕ ਟੁੱਕੜਾ ਸੁੱਟ ਦੇਈਂ, ਮੈਂ ਤੇਰੇ ਦਰ ਦਾ ਕੂਕਰ ਹਾਂ।

*ਕਮਤਰੀਂ ਜ਼ਿ ਸਗਾਨਿ ਗੁਰ ਗੋਬਿੰਦ ਸਿੰਘ॥*

ਮੈਂ ਤਾਂ ਤੇਰੇ ਦਰ ਦੇ ਕੁੱਤਿਆਂ ਤੋਂ ਵੀ ਨੀਵਾਂ ਹਾਂ। ਅੱਜ ਉਸ ਦੀ ਕਲਮ ਚੱਲੀ ਹੈ, ਕਹਿੰਦਾ ਹੈ ਮੇਰੇ ਪ੍ਰੀਤਮ ਨੇ ਅੱਜ ਮੁੱਠੀ ਖੋਲ੍ਹੀ। ਹੋਲੀ ਵਾਲਾ ਦਿਨ ਸੀ। ਸਾਰੇ ਸੇਵਾਦਾਰ ਇਕੱਠੇ ਹੋਏ ਹਨ। ਕਿਉਂਕਿ ਅੱਜ ਪ੍ਰੀਤਮ ਨੇ ਗੁਲਾਲ ਸੁੱਟਣਾ ਹੈ। ਸ਼ਬਦ ਹਨ-

*ਗੁਲਾਲ ਅਫਸਾਨੀ ਅਜ਼ ਦਸਤੇ ਮੁਬਾਰਕ॥*
*ਜ਼ਮੀਨੋ ਆਸਮਾਂ ਰਾ ਸੁਰਖ ਰੂ ਕਰਦ॥*

ਜਦੋਂ ਤੇਰੀ ਮੁੱਠੀ ਖੁੱਲ੍ਹੀ, ਤਲੀ ਵਿਚੋਂ ਗੁਲਾਲ ਨਿਕਲਿਆ। ਉਸਨੇ ਜ਼ਮੀਨ ਤੋਂ ਲੈ ਕੇ ਆਸਮਾਨ ਤੱਕ ਸਭ ਕੁਝ ਰੂਹਾਨੀਅਤ ਦੇ ਰੰਗ ਵਿਚ ਰੰਗ ਦਿੱਤਾ। ਮੇਰੇ ਗੁਰੂ ਨੇ ਅੰਦਰ ਦੇ ਰੰਗ ਵੀ ਚਾੜ੍ਹੇ। ਗੁਰੂ ਮੇਰੇ ਨੇ ਬਾਹਰ ਦੀ ਸਾਨੂੰ ਸ਼ਸਤਰ ਵਿੱਦਿਆ ਵੀ ਦਿੱਤੀ।

ਗੁਰੂ ਅਰਜਨ ਦੇਵ ਜੀ ਸ਼ਹੀਦ ਹੋ ਗਏ ਹਨ। ਸ਼ਹੀਦ ਹੋਣ ਲੱਗਿਆਂ ਹਜ਼ੂਰ ਦੇ ਸ਼ਬਦ ਇਕ ਉਰਦੂ ਦੇ ਅਦੀਬ ਨੇ ਕਹੇ ਹਨ। ਕਹਿਣ ਲੱਗੇ-ਅੱਜ ਤੱਤੀ ਤਵੀ ਉੱਪਰ ਬੈਠੇ ਹਾਂ। ਮੇਰੇ ਵਿਚਾਰ ਤੁਸੀਂ ਇਸ ਬੱਲਦੀ ਹੋਈ ਅੱਗ ਨਾਲ ਬੰਦ ਕਰ ਸਕਦੇ ਹੋ, ਪਰ ਮੇਰਾ ਪੁੱਤਰ ਇਹੋ ਜਿਹੀ ਕਿਰਪਾਨ ਚੁੱਕੇਗਾ, ਉਸ ਕਿਰਪਾਨ ਦਾ ਬਦਲ ਤੁਹਾਡੇ ਕੋਲ ਹੋਰ ਕੋਈ ਨਹੀਂ ਹੋਵੇਗਾ। ਪਿਤਾ ਦੀ ਸ਼ਹਾਦਤ ਹੋਈ। ਅੱਜ ਮੇਰੇ ਸਤਿਗੁਰੂ ਨੇ 2 ਕਿਰਪਾਨਾਂ ਪਾਈਆਂ— ਇਕ ਮੀਰੀ ਦੀ ਪਾਈ ਤੇ ਦੂਜੀ ਪੀਰੀ ਦੀ ਪਾਈ। ਉਥੇ ਭਾਈ ਨੱਥਾ ਤੇ ਅਬਦੁੱਲਾ ਨੇ ਨਾਲ ਹੀ ਪਉੜੀ ਬਣਾ ਦਿੱਤੀ ਕਿ-

*ਦੋ ਤਲਵਾਰਾਂ ਬਧੀਆਂ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟਗੜ੍ਹ ਦਰਵਾਜ਼ਾ ਬਲਖ਼ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਲ ਮਾਰ ਦੁਸ਼ਟਾਂ ਭਰੇ ਤਗੀਰ ਦੀ।*
*ਪਗ ਤੇਰੀ, ਕੀ ਜਹਾਂਗੀਰ ਦੀ।*

ਹਜ਼ੂਰ ਨੇ ਇੱਥੇ ਭੰਗਾਣੀ ਦਾ ਯੁੱਧ ਕੀਤਾ। ਸਿੱਖਾਂ ਨੂੰ ਤਿਆਰ ਕੀਤਾ। ਹਾਲਾਂਕਿ ਕਲਗੀ ਵਾਲੇ ਦੀ ਨਦਰ ਵਿਚ ਇਥੇ ਰਹਿਣ ਵਾਲੇ ਉਦਾਸੀ ਸਾਧੂਆਂ ਦੇ ਡੰਡਿਆਂ ਵਿਚ ਵੀ ਸ਼ਕਤੀ ਆ ਚੁੱਕੀ ਸੀ। ਭੰਗਾਣੀ ਦਾ ਯੁੱਧ ਅਸੀਂ ਦੇਖਦੇ ਹਾਂ ਕਿ ਜਟਾਧਾਰ ਉਦਾਸੀ ਸਾਧੂ ਕਿਰਪਾਲ ਦਾਸ ਘੋੜੇ ਉੱਪਰ ਅਸਵਾਰ ਹੈ। ਹਿਆਤ ਖ਼ਾਂ ਸਾਹਮਣੇ ਆਉਂਦਾ ਪਿਆ ਹੈ। ਉਸ ਨੂੰ ਵੰਗਾਰ ਕੇ ਕਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਨਮਕ ਖਾ ਕੇ ਹਰਾਮ ਕਰਨ ਵਾਲੇ ! ਮੇਰੇ ਨਾਲ

ਦੋ ਹੱਥ ਕਰ। ਉਸਨੇ ਹੱਸ ਕੇ ਕਿਹਾ, ਬਾਬਾ ਜੀ ! ਕੜਾਹ ਪ੍ਰਸ਼ਾਦ ਛੱਕਿਆ ਕਰੋ, ਤੁਸੀਂ ਕੀ ਲੈਣਾ ਹੈ ਜੰਗ ਵਿਚੋਂ। ਉਸ ਉਦਾਸੀ ਮਹਾਂਪੁਰਸ਼ ਨੇ ਦੋਨਾਂ ਹੱਥਾਂ ਨਾਲ ਕੁਤਕਾ ਫੜਿਆ ਤੇ ਹਿਆਤ ਖ਼ਾਂ ਦੇ ਸਿਰ ਵਿਚ ਜਦੋਂ ਮਾਰਿਆ ਤਾਂ ਕਲਗੀ ਵਾਲੇ ਦੇਖਦੇ ਪਏ ਸੀ। ਇਕ ਡੰਡਾ ਵੱਜਿਆ ਤੇ ਸਿਰ ਵਿਚੋਂ ਮਿੱਝ ਨਿਕਲੀ। ਹੱਸ ਕੇ ਕਹਿਣ ਲੱਗੇ, ਦੇਖੋ ਜਿਵੇਂ ਕ੍ਰਿਸ਼ਨ ਕਦੀ ਮਟਕੀ ਭੰਨਦਾ ਸੀ ਤੇ ਵਿਚੋਂ ਮੱਖਣ ਦੀਆਂ ਛਿੱਟਾਂ ਪੈਂਦੀਆਂ ਸਨ, ਅੱਜ ਸਾਡੇ ਉਦਾਸੀ ਦੇ ਡੰਡੇ ਨੇ ਇਸ ਹਿਆਤ ਖ਼ਾਂ ਦੇ ਸਿਰ ਵਿਚੋਂ ਮਿੱਝ ਬਾਹਰ ਕੱਢ ਦਿੱਤੀ ਹੈ। ਆਨੰਦਪੁਰ ਸਾਹਿਬ ਦੀ ਧਰਤੀ ਆਈ। ਮੇਰੇ ਕਲਗੀ ਵਾਲੇ ਨੇ ਕਿਹਾ ਨਹੀਂ, ਇਸ ਵੱਧਦੇ ਹੋਏ ਜ਼ਾਲਮ ਦੀ ਤਾਕਤ ਨੂੰ ਜੇਕਰ ਕੋਈ ਰੋਕ ਸਕਦਾ ਹੈ ਤਾਂ ਕੇਵਲ ਸ਼ਸਤਰ ਹੀ ਰੋਕ ਸਕਦਾ ਹੈ। ਮੇਰੇ ਕ੍ਰਿਪਾਲੂ ਨੇ ਸ਼ਾਸਤਰ ਦੇ ਨਾਲ ਸਾਨੂੰ ਸ਼ਸਤਰ ਦਿੱਤੇ। ਰੱਬ ਦੇ ਘਰ ਦਾ ਇਕ ਨੇਮ ਹੈ ਕਿ ਚੰਦਨ ਕੀਮਤੀ ਹੈ ਤਾਂ ਉਸਨੇ ਸੱਪ ਨਾਲ ਹੀ ਬਣਾਇਆ ਹੈ। ਜੇ ਮਨੀ ਕੀਮਤੀ ਹੈ ਪਰ ਰੱਖੀ ਉਸਨੇ ਸੱਪ ਦੇ ਸਿਰ ਵਿਚ ਹੈ। ਜੇ ਕਿਤੇ ਗੁਲਾਬ ਦਾ ਫੁੱਲ ਕੀਮਤੀ ਹੈ ਤਾਂ ਨਾਲ ਉਸਨੇ ਕੰਡਾ ਵੀ ਪੈਦਾ ਕੀਤਾ ਹੈ ਕਿ ਫੁੱਲ ਤੋੜਨ ਵਾਲਿਆ ! ਸਮਝ ਕੇ ਤੋੜੀਂ। ਇਸ ਖਿੜੇ ਹੋਏ ਫੁੱਲ ਦਾ ਕੰਡਾ ਰਾਖਾ ਹੈ। ਬਾਬੇ ਨਾਨਕ ਦੀ ਬਾਣੀ ਨੂੰ ਬਚਾਉਣ ਲਈ ਬਾਣੀ ਵਿਚ ਰੰਗਿਆਂ ਹੋਇਆਂ ਨੇ ਫਿਰ ਸ਼ਸਤਰਾਂ ਦਾ ਬਾਣਾ ਪਾਇਆ ਹੈ। ਮਹੱਲੇ ਵਾਲੇ ਦਿਨ ਖਲੋ ਕੇ ਸੈਨਾਪਤ ਇਕ ਸ਼ਬਦ ਲਿਖਦਾ ਹੈ। ਕਹਿਣ ਲੱਗਾ, ਜਿਸ ਸਿੱਖ ਨੇ ਮੇਰੇ ਕੋਲ ਆਉਣਾ ਹੈ-

*ਇਹ ਮੋਰ ਆਗਿਆ ਸੁਨੌ ਰੇ ਪਿਆਰੇ।*
*ਬਿਨਾ ਕੇਸ ਤੇਗੰ ਦੇਹੁ ਨਾ ਦੀਦਾਰੇ।*

ਕੇਸਾਂ ਤੋਂ ਬਿਨਾਂ ਤੇ ਤੇਗ਼ ਤੋ ਸੱਖਣੇ ਹੋ ਕੇ ਮੇਰੇ ਕੋਲ ਨਾ ਆਇਓ।

*ਬਿਨਾ ਸ਼ਸਤਰੰ ਕੇਸੰ ਨਰਨ ਭੇਡ ਜਾਨੋ।*

ਸ਼ਸਤਰਾਂ, ਕੇਸਾਂ ਤੋਂ ਬਿਨਾਂ ਆਦਮੀ ਭੇਡ ਹੈ। ਜਿਹੜਾ ਮਰਜ਼ੀ ਇਸ ਨੂੰ ਕੰਨ ਫੜ ਕੇ ਲੈ ਜਾਏ। ਸ਼ਸਤਰ ਛੱਡ ਦਿਉਗੇ ਤਾਂ ਭੇਡ ਬਣੋਗੇ ਤੇ ਜੇ ਸ਼ਸਤਰ ਪਾਉਗੇ ਤਾਂ ਮੈਂ ਕੁਝ ਦਿਨਾਂ ਤੋਂ ਬਾਅਦ ਤੁਹਾਨੂੰ ਸਿੰਘ ਬਣਾ ਦੇਵਾਂਗਾ। ਚੇਤੇ ਰੱਖਿਉ, ਮੁਹੱਲੇ ਤੋਂ ਬਾਅਦ ਅੰਮ੍ਰਿਤ ਸੰਚਾਰ ਹੋਇਆ ਹੈ। ਕ੍ਰਿਪਾਲੂ ਦਾਤਾ ਜੀ ਨੇ ਜਦੋਂ ਸ਼ਸਤਰ ਫੜਾਇਆ ਤਾਂ ਨਾਲ ਇਕ ਸ਼ਬਦ ਕਿਹਾ, ਪਿਆਰਿਆ ! ਦੇਖੀਂ ਇਕੱਲਾ ਤੇਰੇ ਕੋਲ ਸ਼ਸਤਰ ਨਾ ਰਹਿ ਜਾਏ, ਸ਼ਾਸਤਰ ਤੋਂ ਵੀ ਦੂਰ ਨਾ ਜਾਈਂ। ਬਾਣੀ ਤੋਂ ਦੂਰ ਨਾ ਜਾਈਂ। ਜਿਸ ਦਿਨ ਤੇਰੇ ਅੰਦਰੋਂ ਬਾਣੀ ਨਿਕਲ ਗਈ, ਸੱਚ ਜਾਣੀ, ਗਾਤਰੇ ਪਾਈ ਹੋਈ ਕਿਰਪਾਨ ਤਲਵਾਰ ਬਣ ਜਾਏਗੀ। ਤੇ ਜਿਸ ਦਿਨ ਤੇਰੇ ਅੰਦਰ ਬਾਣੀ ਰਹੀ, ਫਿਰ ਕੇਵਲ ਇਹ ਕਿਰਪਾਨ ਹੀ ਰਹੇਗੀ। ਕਿਰਪਾਨ ਦਾ ਅਰਥ ਹੈ ਹੱਥ ਵਿਚ ਫੜੀ ਹੋਵੇ ਤਾਂ ਮਜ਼ਲੂਮਾਂ ਉੱਪਰ ਵੀ ਕ੍ਰਿਪਾ ਕਰਦੀ ਜਾਏ। ਹਜ਼ੂਰ ਨੇ ਉਸ ਦਿਨ ਸਾਨੂੰ ਤੇਗ਼ ਦੇ ਕੇ ਇਹ ਗੱਲ ਕਹੀ-

ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ,
ਜਸੁ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ,
ਬੁੱਧਿ ਸੁ ਦੀਪਕ ਜਿਉ ਉਜੀਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੈ॥

ਸਾਹਿਬ ਨੇ ਆਪ ਸ਼ਸਤਰ ਚਲਾਏ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫਰਨਾਮੇ ਵਿਚ ਲਿਖ ਕੇ ਭੇਜਿਆ ਸੀ ਕਿ ਦੇਖ ਮੈਂ ਤੀਰ ਚਲਾਏ, ਕਿਰਪਾਨ ਚਲਾਈ, ਨੇਜ਼ੇ ਚਲਾਏ, ਬੰਦੂਕਾਂ ਚਲਾਈਆਂ, ਪਰ ਮੈਂ ਚਾਹੁੰਦਾ ਨਹੀਂ ਸੀ। ਮੈਨੂੰ ਮਜਬੂਰ ਕਰ ਦਿੱਤਾ। ਜਦੋਂ ਮੈਂ ਮੈਦਾਨ ਵਿਚ ਉਤਰਿਆ ਤਾਂ ਖ਼ਾਲੀ ਹੱਥ ਨਹੀਂ। ਫਿਰ ਮੈਂ ਤੀਰਾਂ ਦੇ ਭੱਥੇ ਭਰ ਕੇ ਆਪ ਵੀ ਉਤਰਿਆ ਤੇ ਪੁੱਤਰਾਂ ਨੂੰ ਵੀ ਉਤਾਰਿਆ। ਹਜ਼ੂਰ ਨੇ ਉਥੇ ਸ਼ਸਤਰ ਚਲਾਏ ਹਨ। ਸਾਡਾ ਬੱਚਾ ਜਨਮ ਲੈਂਦਾ ਹੈ, ਅਜੇ ਪੰਘੂੜੇ ਵਿਚ ਹੈ ਤੇ ਮਾਂ ਉਸਨੂੰ ਵਕੀਲ ਕਹਿਣ ਲੱਗ ਪੈਂਦੀ ਹੈ। ਕਈ ਵਾਰੀ ਘਰ ਦੇ ਉਸਨੂੰ ਟੀਚਰ ਕਹਿਣ ਲੱਗ ਪੈਂਦੇ ਹਨ। ਕਈ ਵਾਰੀ ਭਾਵੇਂ ਘਰ ਵਿਚ ਰੋਟੀ ਨਾ ਪੱਕਦੀ ਹੋਵੇ ਤੇ ਪ੍ਰਧਾਨ ਮੰਤਰੀ ਕਹਿਣ ਲੱਗ ਪੈਂਦੇ ਹਨ। ਹਰ ਆਦਮੀ ਆਪਣੇ ਪੰਘੂੜੇ ਵਿਚ ਬੈਠੇ ਹੋਏ ਬੱਚੇ ਦੇ ਸੁਪਨੇ ਲੈਂਦਾ ਹੈ। ਪਰ ਜਦੋਂ ਸੱਚੇ ਪਿਤਾ ਨੇ ਬਾਬੇ ਜੁਝਾਰ ਸਿੰਘ ਜੀ ਨੂੰ ਤੋਰਿਆ ਤਾਂ ਇਕੋ ਗੱਲ ਕਹੀ ਸੀ, ਲਾਲ ਜੀ ! ਜਿਸ ਦਿਨ ਤੇਰਾ ਜਨਮ ਹੋਇਆ, ਉਸ ਦਿਨ ਇਕ ਸੁਪਨਾ ਸੀ ਜੋ ਅੱਜ ਹਕੀਕਤ ਬਣਨ ਲੱਗਾ ਹੈ। ਪਿਤਾ ਜੀ ! ਸੁਪਨਾ ਕੀ ਸੀ ? ਕਹਿਣ ਲੱਗੇ ਪੁੱਤਰ ! ਜਿਸ ਦਿਨ ਤੇਰਾ ਜਨਮ ਹੋਇਆ, ਉਸ ਦਿਨ ਆਸ ਕੀਤੀ ਸੀ ਕਿ ਤੇਰੇ ਸੀਨੇ ਵਿਚ ਨੇਜ਼ਾ, ਬਰਛੀ, ਤੀਰ ਵੱਜੇ ਤਾਂ ਮੈਂ ਆਪਣੀਆਂ ਅੱਖਾਂ ਨਾਲ ਦੇਖਾਂ। ਅੱਜ ਹਕੀਕਤ ਬਣਨ ਲੱਗੀ ਹੈ। ਮੈਂ ਸ਼ਸਤਰਾਂ ਨੂੰ ਪਿਆਰ ਕਰਨ ਵਾਲਾ ਹਾਂ। ਜਦੋਂ ਤੇਰਾ ਸੀਨਾ ਤੀਰ ਪਰੋ ਦੇਣ, ਇਕ ਵਾਰੀ ਚਿਹਰਾ ਮੇਰੇ ਵੱਲ ਕਰ ਲਈਂ। ਮੈਂ ਅੱਖਾਂ ਨਾਲ ਤੈਨੂੰ ਸ਼ਹੀਦ ਹੁੰਦਿਆਂ ਦੇਖਣਾ ਚਾਹੁੰਦਾ ਹਾਂ। ਸ਼ਸਤਰਾਂ ਨੂੰ ਪਿਆਰ ਕਰਨ ਵਾਲਾ ਗੁਰੂ, ਮਹੱਲੇ ਕੱਢਣ ਵਾਲਾ ਗੁਰੂ ਉਸਨੇ ਪੁੱਤਰ ਨੂੰ ਸ਼ਸਤਰ ਸਜਾ ਕੇ ਕਿਹਾ–

ਬੇਟਾ ਹਮ ਦੇਤੇ ਹੈਂ ਖ਼ੰਜਰ ਇਸੇ ਸ਼ਮਸ਼ੀਰ ਸਮਝਨਾ।
ਨੇਜ਼ੋਂ ਕੀ ਜਗਾ ਦਾਤਾ ਕਾ ਤੁਮ ਤੀਰ ਸਮਝਨਾ।
ਜਿਤਨੇ ਮਰੇ ਇਸ ਸੇ ਉਨਹੇਂ ਬੇਪੀਰ ਸਮਝਨਾ।
ਜ਼ਖ਼ਮ ਆਏ ਤੋ ਰੋਨਾ ਨਹੀਂ ਦਲਗੀਰ ਸਮਝਨਾ।

*ਜਬ ਤੀਰ ਕਲੇਜੇ ਮੇਂ ਲਗੇ ਸੀਅ ਨਹੀਂ ਕਰਨਾ।*
*ਉਫ਼ ਮੇਰੀ ਮਾਂ ਮੂੰਹ ਸੇ ਕਬੀ ਨਹੀਂ ਉਚਰਨਾ।*
*ਖ਼੍ਵਾਹਿਸ਼ ਹੈ ਕਿ ਤੁਮ੍ਹੇਂ ਤੇਗ ਚਲਾਤੇ ਹੂਏ ਦੇਖੇਂ।*
*ਲਾਲ ਜੀ ! ਹਮ ਆਂਖ ਸੇ ਤੁਮ੍ਹੇਂ ਬਰਛੀ ਖਾਤੇ ਹੂਏ ਦੇਖੇਂ।*
*ਲਾਲ ਜੀ ! ਹਮ ਆਂਖ ਸੇ ਤੁਮ੍ਹੇਂ ਬਰਛੀ ਖਾਤੇ ਹੂਏ ਦੇਖੇਂ।*

ਉਸ ਗੁਰੂ ਨੇ ਹੋਲੇ-ਮਹੱਲੇ ਕੱਢੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਕਰਿ ਕਿਰਪਾ ਕਿਲਵਿਖ ਕਟੇ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਸਿੱਖ ਨੂੰ ਜੋ ਰੋਜ਼ ਨੇਮ ਨਿਭਾਉਣ ਦੀ ਹਿਦਾਇਤ ਕੀਤੀ ਗਈ ਹੈ, ਉਸ ਵਿਚ ਅਸੀਂ ਅੰਮ੍ਰਿਤ ਵੇਲੇ ਦੀਆਂ ਬਾਣੀਆਂ ਦਾ ਪਾਠ ਕਰਦੇ ਹਾਂ। ਉਸ ਤੋਂ ਬਾਅਦ ਜਦੋਂ ਸੂਰਜ ਛਿੱਪਦਾ ਹੋਵੇ ਤਾਂ ਸੋ ਦਰੁ ਰਹਰਾਸਿ ਸਾਹਿਬ ਜੀ ਦਾ ਪਾਠ ਕਰਨਾ ਹੈ। ਇਕ ਬਾਣੀ ਅਜਿਹੀ ਹੈ ਜਿਸ ਦਾ ਸਮਾਂ ਹਰ ਇਕ ਲਈ ਇਕੋ ਜਿਹਾ ਨਿਸ਼ਚਿਤ ਨਹੀਂ ਕੀਤਾ। ਅੰਮ੍ਰਿਤ ਵੇਲੇ ਦੀਆਂ ਬਾਣੀਆਂ ਦਾ ਸਮਾਂ ਨਿਸ਼ਚਿਤ ਹੈ ਕਿ ਸੂਰਜ ਦੀ ਟਿੱਕੀ ਤੋਂ ਪਹਿਲਾਂ ਭਿਨੀ ਰੈਣੜੀਏ ਇਹਨਾਂ ਬਾਣੀਆਂ ਦਾ ਸਿੱਖ ਨਿਤਨੇਮ ਕਰੇ। ਦੂਜਾ ਹੁਕਮ ਹੈ ਕਿ ਸ਼ਾਮ ਨੂੰ ਜਦੋਂ ਸੂਰਜ ਛਿੱਪਦਾ ਹੈ ਤਾਂ ਸੋ ਦਰੁ ਰਹਰਾਸਿ ਸਾਹਿਬ ਜੀ ਦਾ ਪਾਠ ਕਰੇ। ਸੋਹਿਲਾ ਸਾਹਿਬ ਜੀ ਦੀ ਇਕ ਬਾਣੀ ਅਜਿਹੀ ਹੈ ਜਿਸ ਦੇ ਵਿਚ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਗਿਆ। ਸਿਰਫ਼ ਇਕੋ ਸ਼ਬਦ ਲਿਖਿਆ ਹੈ ਕਿ ਇਸ ਬਾਣੀ ਨੂੰ ਸੌਣ ਲੱਗਿਆਂ ਪੜ੍ਹਨਾ ਹੈ।

ਕਈ ਵਾਰੀ ਸੋਚੀਦਾ ਹੈ ਕਿ ਅੰਮ੍ਰਿਤ ਵੇਲੇ ਦੀਆਂ ਬਾਣੀਆਂ ਦਾ ਸਮਾਂ ਮੁਕੱਰਰ ਹੈ। ਸ਼ਾਮ ਨੂੰ ਸੋ ਦਰੁ ਰਹਰਾਸਿ ਸਾਹਿਬ ਜੀ ਦੇ ਪਾਠ ਦਾ ਸਮਾਂ ਨਿਸ਼ਚਿਤ ਹੈ, ਪਰ ਇਥੇ ਇਹੀ ਸ਼ਬਦ ਲਿਖ ਦਿੱਤਾ ਗਿਆ ਕਿ ਇਸ ਬਾਣੀ ਨੂੰ ਰਾਤ ਸੌਣ ਲੱਗਿਆਂ ਪੜ੍ਹਨਾ ਹੈ ਤੇ ਸੌਣ ਦਾ ਸਮਾਂ ਸਾਰਿਆਂ ਦਾ ਕਦੀ ਇਕੋ ਜਿਹਾ ਨਹੀਂ ਹੁੰਦਾ। ਅੰਮ੍ਰਿਤ ਵੇਲੇ ਉੱਠਣ ਦਾ ਸਮਾਂ ਇਕ ਹੋ ਸਕਦਾ ਹੈ, ਸੋ ਦਰੁ ਰਹਰਾਸਿ ਸਾਹਿਬ ਜੀ ਦੇ ਪਾਠ ਕਰਨ ਦਾ ਸਮਾਂ ਇਕ ਹੋ ਸਕਦਾ ਹੈ, ਪਰ ਜਦੋਂ ਅਸੀਂ ਇਹ ਸ਼ਬਦ ਪੜ੍ਹਦੇ ਹਾਂ ਕਿ ਸੋਹਿਲਾ ਸਾਹਿਬ ਜੀ ਦੀ ਬਾਣੀ ਦਾ ਪਾਠ ਸੌਣ ਲੱਗਿਆਂ ਕਰਨਾ ਹੈ ਤਾਂ ਹਰ ਇਕ ਮਨੁੱਖ ਦੇ ਆਪਣੇ ਰੋਜ਼ਮੱਰਾ ਜੀਵਨ ਦੇ ਅਨੁਸਾਰ ਉਸਦੇ ਸੌਣ ਦਾ ਸਮਾਂ ਵੀ ਆਪੋ ਆਪਣਾ ਹੈ। ਕੋਈ ਰਾਤ ਨੂੰ 9 ਵੱਜੇ ਸੌਂ ਰਿਹਾ ਹੈ, ਕੋਈ ਦੱਸ ਵੱਜੇ ਸੌਂਦਾ ਹੈ, ਕੋਈ ਰਾਤ ਨੂੰ 11 ਵੱਜੇ ਸੌਂਦਾ ਹੈ। ਪਰ ਇਸ ਬਾਣੀ ਨੂੰ ਇਹ ਕਿਉਂ ਕਿਹਾ ਗਿਆ ਕਿ ਇਸ ਬਾਣੀ ਨੂੰ ਸੌਣ ਲੱਗਿਆਂ ਹੀ ਪੜ੍ਹਨਾ ਹੈ। ਇਸ ਬਾਣੀ ਦੇ ਪੰਜ ਸ਼ਬਦ ਹਨ। ਤਿੰਨ

ਸ਼ਬਦ ਗੁਰੂ ਨਾਨਕ ਸਾਹਿਬ ਜੀ ਦੇ ਹਨ। ਇਕ ਸ਼ਬਦ ਧੰਨ ਗੁਰੂ ਰਾਮਦਾਸ ਸਾਹਿਬ ਜੀ ਦਾ ਹੈ ਤੇ ਇਕ ਸ਼ਬਦ ਮੇਰੇ ਗੁਰੂ ਅਰਜਨ ਦੇਵ ਜੀ ਦਾ ਹੈ।

ਇਸ ਬਾਣੀ ਦਾ ਪਹਿਲਾ ਸ਼ਬਦ ਸਾਡੇ ਲਈ ਚੇਤਾਵਨੀ ਹੈ। ਅਖ਼ੀਰਲਾ ਸ਼ਬਦ ਸਾਨੂੰ ਕੁਝ ਕਰਨ ਲਈ ਪ੍ਰੇਰਦਾ ਹੈ। ਸੌਣ ਲੱਗਿਆਂ ਤਾਂ ਕਿਹਾ ਗਿਆ ਕਿ, ਹੇ ਸਿੱਖਾ ! ਰਾਤ ਨੂੰ ਤੂੰ ਆਪਣੇ ਬਿਸਤਰ ਉੱਪਰ ਆਰਾਮ ਕਰਨ ਲੱਗਾ ਹੈਂ ਤਾਂ ਇਹ ਗੱਲ ਕਦੀ ਭੁੱਲੀਂ ਨਾ, ਹੋ ਸਕਦਾ ਹੈ ਕਿ ਇਹ ਰਾਤ ਤੇਰੀ ਜ਼ਿੰਦਗੀ ਦੀ ਆਖ਼ਰੀ ਰਾਤ ਹੋਵੇ, ਇਸ ਲਈ ਸੌਣ ਲੱਗਿਆਂ ਵੀ ਤੇਰੇ ਮੂੰਹ ਵਿਚ ਗੁਰੂ ਜੀ ਦੇ ਬਚਨ ਹੋਣ।

ਸਤਿਗੁਰੂ ਨੇ ਪਹਿਲੇ ਸ਼ਬਦ ਵਿਚ ਕਿਹਾ ਹੈ ਕਿ ਤੇਰੀ ਜ਼ਿੰਦਗੀ ਦਾ ਇਕ ਦਿਨ ਹੋਰ ਸਮਾਪਿਤ ਹੋ ਗਿਆ ਹੈ। ਜੇ ਪ੍ਰਮਾਤਮਾ ਸਵੇਰੇ ਤੈਨੂੰ ਜੀਵਨ ਜੀਉਣ ਦਾ ਮੌਕਾ ਦੇ ਦੇਵੇ ਤਾਂ ਮੈਂ ਇਕ ਬੇਨਤੀ ਤੈਨੂੰ ਅੰਤ ਸਮੇਂ ਕਰਨੀ ਹੈ। ਜੇ ਤੂੰ ਮੇਰੀ ਬੇਨਤੀ ਨੂੰ ਮੰਨ ਲਏਂ, ਸਵੇਰੇ ਦਿਨ ਚੜ੍ਹੇ ਤਾਂ ਮੇਰੀ ਬੇਨਤੀ ਉੱਪਰ ਅਮਲ ਕਰਨਾ ਸ਼ੁਰੂ ਕਰ ਦੇਵੇਂ। ਪਹਿਲਾ ਬਚਨ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਰਸਨਾ ਤੋਂ ਉਚਾਰਨ ਕੀਤਾ। ਸਾਨੂੰ ਸਾਰਿਆਂ ਨੂੰ ਇਹ ਜ਼ਬਾਨੀ ਪਾਠ ਯਾਦ ਹੋਣਾ ਹੈ-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥ ੩ ॥*
*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਅਵੰਨਿ॥ ੪ ॥*

(ਕੀਰਤਨ ਸੋਹਿਲਾ)

ਮੇਰੇ ਸਤਿਗੁਰੂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਾਡੇ ਸੰਸਾਰ ਦੀ ਰਸਮ ਵਿਚ ਵੀ ਗੁਰੂ ਚੇਤੇ ਕਰਾ ਦਿੱਤਾ। ਜਿਹੜੇ ਕੰਮ ਅਸੀਂ ਸੰਸਾਰਕ ਤੌਰ 'ਤੇ ਘਰੇਲੂ ਕਰਦੇ ਹਾਂ, ਮੇਰੇ ਸਤਿਗੁਰੂ ਨੇ ਘਰ ਦੇ ਕੰਮਾਂ ਵਿਚ ਵੀ ਗੁਰੂ ਚੇਤੇ ਕਰਾਇਆ ਤੇ ਜਿਹੜੀਆਂ ਰਸਮਾਂ ਸੰਸਾਰ ਕਈ ਮੁੱਦਤਾਂ ਤੋਂ ਨਿਭਾਉਂਦਾ ਪਿਆ ਸੀ, ਸਤਿਗੁਰੂ ਨੇ ਉਸ ਰਸਮ ਰਾਹੀਂ ਵੀ ਗੁਰੂ ਦੀ ਮੱਤ ਸਾਨੂੰ ਦੇ ਦਿੱਤੀ। ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਹੁਣ ਸਰੂਪ ਹੈ ਉਸ ਵਿਚ ਤਾਂ ਰਾਗ ਹਨ। ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੇ ਜਿਸ ਦਿਨ ਪ੍ਰਕਾਸ਼ ਕੀਤਾ, ਉਸ ਦਿਨ ਕੇਵਲ 30 ਰਾਗ ਸਨ। ਪਹਿਲੇ ਸ਼ਬਦ ਗੁਰੂ ਨਾਨਕ ਸਾਹਿਬ ਜੀ ਦੇ ਹਨ। ਉਸ ਤੋਂ ਬਾਅਦ ਗੁਰੂ ਅਮਰਦਾਸ ਜੀ ਦੇ ਹਨ। ਗੁਰੂ ਅੰਗਦ ਸਾਹਿਬ ਜੀ ਦੇ ਕੇਵਲ ਸਲੋਕ ਹਨ ਤੇ ਉਹ ਸਲੋਕ ਹਜ਼ੂਰ ਨੇ ਵਾਰਾਂ ਨਾਲ ਦਰਜ ਕੀਤੇ ਹਨ। ਫਿਰ ਗੁਰੂ ਰਾਮਦਾਸ ਜੀ ਦੇ ਸ਼ਬਦ, ਗੁਰੂ ਅਰਜਨ ਦੇਵ ਜੀ ਦੇ ਸ਼ਬਦ ਤੇ ਉਸ ਤੋਂ ਬਾਅਦ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਸ਼ਬਦ। ਉਸ ਤੋਂ ਬਾਅਦ ਨਾਲ ਅਸਟਪਦੀਆਂ, ਛੰਤ, ਵਾਰਾਂ ਤੇ ਫਿਰ ਹਜ਼ੂਰ ਨੇ ਭਗਤ ਬਾਣੀ ਦਰਜ ਕੀਤੀ।

ਸੱਚੇ ਪਾਤਿਸ਼ਾਹ ਨੇ ਸਾਨੂੰ ਬਾਣੀ ਦੀ ਤਰਤੀਬ ਵਿਚੋਂ ਵੀ ਜੀਵਨ ਜੀਊਣ ਦੀ ਜਾਚ ਦੱਸੀ। ਸਤਿਗੁਰੂ ਨੇ ਵਡਹੰਸ ਰਾਗ ਉਚਾਰਨ ਕੀਤਾ। ਉਸ ਦੇ ਵਿਚ ਪਹਿਲਾਂ ਦਾਤਾਰ ਜੀ ਨੇ ਘੋੜੀਆਂ ਉਚਾਰਨ ਕੀਤੀਆਂ। ਘੋੜੀਆਂ ਤੋਂ ਬਾਅਦ ਅਲਾਹਣੀਆਂ ਆਉਂਦੀਆਂ ਹਨ। ਸੱਚੇ ਪਾਤਿਸ਼ਾਹ ਨੇ ਇਹ ਦੋ ਬਾਣੀਆਂ ਅੱਗੇ ਪਿੱਛੇ ਦਰਜ ਕਰ ਕੇ ਇਹ ਗੱਲ ਸਮਝਾ ਦਿੱਤੀ ਕਿ ਸਿੱਖਾ ! ਇਸ ਗੱਲ ਨੂੰ ਕਦੀ ਭੁੱਲੀਂ ਨਾ ਕਿ ਜੇ ਪੁੱਤਰ ਜਵਾਨ ਹੋਇਆ ਹੈ ਤੇ ਘਰ ਦੀਆਂ ਬੀਬੀਆਂ ਉਸਨੂੰ ਘੋੜੀ ਉੱਪਰ ਚੜ੍ਹਾਉਣ ਲੱਗਿਆਂ ਸੁਹਾਗ ਦੀਆਂ ਘੋੜੀਆਂ ਗਾਉਂਦੀਆਂ ਹਨ, ਪਰ ਕਦੀ ਭੁੱਲੀਂ ਨਾ ਕਿ ਜਦੋਂ ਉਸ ਦੀ ਮੌਤ ਹੋਈ ਤਾਂ ਉਸ ਦੇ ਲਈ ਅਲਾਹਣੀਆਂ ਵੀ ਪੜ੍ਹੀਆਂ ਜਾਣੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 917 ਅੰਗ ਉੱਪਰ ਸੱਚੇ ਪਾਤਿਸ਼ਾਹ ਜੀ ਦੇ ਆਨੰਦ ਸਾਹਿਬ ਜੀ ਦੀ ਬਾਣੀ ਆਰੰਭ ਹੁੰਦੀ ਹੈ। ਆਨੰਦ ਸਾਹਿਬ ਜੀ ਦੀ ਬਾਣੀ ਸੰਪੂਰਨ ਹੋਈ। ਵੈਸੇ ਆਨੰਦ ਇਕ ਅੰਦਰ ਦੀ ਉਹ ਪਰਮ ਅਵਸਥਾ ਹੈ, ਜਿਸ ਨੂੰ ਰੱਬ ਦੇ ਪਿਆਰੇ ਬੰਦਗੀ ਕਰਨ ਵਾਲੇ ਗੁਰੂ ਦੀ ਕ੍ਰਿਪਾ ਨਾਲ ਮਾਣਦੇ ਹਨ। ਜੇ ਕੋਈ ਸਾਨੂੰ ਪੁੱਛੇ ਕਿ ਆਨੰਦ ਦੀ ਪਰਿਭਾਸ਼ਾ ਕੀ ਹੈ ਤਾਂ ਅਸੀਂ ਕਹਿ ਦਿੰਦੇ ਹਾਂ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

ਪਰ ਇਹ ਆਨੰਦ ਦੀ ਪਰਿਭਾਸ਼ਾ ਨਹੀਂ। ਇਕ ਸਵਾਲ ਉਪਜੇਗਾ ਕਿ ਕਿਹੜਾ ਆਨੰਦ ਭਇਆ ? ਦੂਜਾ ਅਸੀਂ ਬਚਨ ਪੜ੍ਹਦੇ ਹਾਂ-

*ਆਨੰਦੁ ਗੁਰੂ ਤੇ ਜਾਣਿਆ॥*

(ਅਨੰਦ ਸਾਹਿਬ)

ਫਿਰ ਸਵਾਲ ਉਥੇ ਹੀ ਖਲੋਤਾ ਹੈ ਕਿ ਕਿਹੜਾ ਆਨੰਦ ਗੁਰੂ ਤੋਂ ਜਾਣਿਆ ਹੈ ? ਤੀਜਾ ਸ਼ਬਦ ਹਜ਼ੂਰ ਨੇ ਕਿਹਾ-

*ਅਨਦੁ ਸੁਣਹੁ ਵਡਭਾਗੀਹੋ*

ਤੇ ਅੰਦਰ ਫੁਰਨਾ ਉਠੇਗਾ ਕਿ ਕਿਹੜਾ ਅਨੰਦ ਅਸੀਂ ਸੁਣਨਾ ਹੈ। ਆਨੰਦ ਸਾਹਿਬ ਜੀ ਦੀ ਪਹਿਲੀ ਪਉੜੀ ਵਿਚ ਆਨੰਦ ਦੀ ਪਰਿਭਾਸ਼ਾ ਨਹੀਂ। ਦੋ ਤੁੱਕਾਂ ਕਦੀ ਆਨੰਦ ਸਾਹਿਬ ਦੀਆਂ ਪੜ੍ਹ ਕੇ ਦੇਖੋ ਕਿ ਅਸਲ ਵਿਚ ਆਨੰਦ ਕੀ ਅਵਸਥਾ ਹੈ। ਸੱਚੇ ਪਾਤਿਸ਼ਾਹ ਜੀ ਨੇ ਉਥੇ ਫੁਰਮਾਇਆ ਹੈ-

*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥*
*ਕਹੈ ਨਾਨਕੁ ਏਹੁ ਆਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥*

(ਅਨੰਦ ਸਾਹਿਬ)

ਜਿਸ ਉੱਪਰ ਪੂਰੇ ਮਾਲਕ ਦੀ ਕ੍ਰਿਪਾ ਹੋ ਗਈ, ਉਸਨੇ ਕ੍ਰਿਪਾ ਕਰ ਕੇ ਇਸ ਦੇ ਕਿਲਵਿਖ ਕੱਟ ਦਿੱਤੇ। ਕਿਲਵਿਖ ਦਾ ਅੱਖਰੀ ਅਰਥ ਅਸੀਂ ਕਰਦੇ ਹਾਂ ਪਾਪ। ਪਰ ਇਕ ਗੁਰਮੁਖ ਪਿਆਰੇ ਇਸ ਦੇ ਅਰਥ ਕਰਦੇ ਹਨ ਕਿ ਕਿਲਵਿਖ ਦਾ ਸੰਬੰਧ ਕੇਵਲ ਇਸ ਜਨਮ ਨਾਲ ਨਹੀਂ। ਇਹ ਦੋ ਸ਼ਬਦ ਹਨ— ਇਕ ਕਿਲ ਤੇ ਦੂਜਾ ਵਿਖ। ਕਿਲ ਦਾ ਅੱਖਰੀ ਅਰਥ ਹੈ ਜੜ੍ਹ ਤੇ ਵਿਖ ਦਾ ਅੱਖਰੀ ਅਰਥ ਹੈ ਜ਼ਹਿਰ। ਕਈ ਵਾਰੀ ਸਾਨੂੰ ਸਮਝਾਣ ਲਈ ਕਿਸੇ ਦੇ ਤਨ ਉੱਪਰ ਕੋਈ ਜ਼ਖ਼ਮ ਹੋ ਜਾਏ ਤਾਂ ਡਾਕਟਰ ਸਾਹਿਬ ਕਹਿੰਦੇ ਹਨ ਕਿ ਇਸ ਬੰਦੇ ਦੇ ਫੋੜੇ ਨੂੰ ਜਿੰਨੀ ਦੇਰ ਤੱਕ ਚੀਰਾ ਨਾ ਦਿੱਤਾ ਜਾਏ, ਇਸਨੂੰ ਆਰਾਮ ਨਹੀਂ ਆ ਸਕਦਾ। ਜੇ ਉਸ ਦੇ ਫੋੜੇ ਨੂੰ ਚੀਰ ਵੀ ਦੇਈਏ ਤਾਂ ਫਿਰ ਵੀ ਜ਼ਖ਼ਮ ਰਿੱਸਦਾ ਹੈ ਤੇ ਫਿਰ ਡਾਕਟਰ ਕਹਿੰਦੇ ਹਨ ਕਿ ਭਾਵੇਂ ਇਸ ਦੀ ਚਮੜੀ ਉੱਪਰੋਂ ਫੋੜਾ ਕੱਟ ਦਿੱਤਾ ਹੈ, ਪਰ ਦਰਅਸਲ ਇਸ ਦੇ ਸਰੀਰ ਵਿਚ ਉਹ ਜੜ੍ਹਾਂ ਜਮਾਈ ਬੈਠਾ ਹੈ। ਜਿੰਨੀ ਦੇਰ ਤੱਕ ਓਪ੍ਰੇਸ਼ਨ ਕਰ ਕੇ ਜੜ੍ਹ ਨਹੀਂ ਕੱਢੀ ਜਾਂਦੀ, ਉੱਨੀ ਦੇਰ ਤੱਕ ਇਸ ਦੇ ਸਰੀਰ ਨੇ ਅਰੋਗ ਨਹੀਂ ਹੋਣਾ। ਪਿਆਰਿਉ ! ਕਿਲਵਿਖ ਦਾ ਅਰਥ ਹੈ ਕਿ ਇਸ ਜਨਮ ਦੇ ਪਾਪ ਨਹੀਂ, ਕਈ ਜਨਮਾਂ ਦੇ ਪਾਪ ਸਾਡੇ ਮਨ ਵਿਚ ਜੜ੍ਹਾਂ ਜਮਾਈ ਬੈਠੇ ਹਨ। ਜਦੋਂ ਗੁਰੂ ਕ੍ਰਿਪਾ ਕਰਦਾ ਹੈ ਤਾਂ ਜਨਮਾਂ ਜਨਮਾਂਤਰਾਂ ਦੇ ਕੀਤੇ ਹੋਏ ਪਾਪਾਂ ਦੀਆਂ ਜੜ੍ਹਾਂ ਪੁੱਟ ਕੇ ਬਾਹਰ ਰੱਖ ਦਿੰਦੇ ਹਨ।

ਮਨੁੱਖ ਦੇ ਨੇਤਰਾਂ ਵਿਚ ਗੁਰੂ ਨੇ ਗਿਆਨ ਦਾ ਸੁਰਮਾ ਪਾਇਆ।

*ਅੰਦਰਹੁ ਜਿਨ ਕਾ ਮੋਹੁ ਤੁਟਾ*

ਜਿਨ੍ਹਾਂ ਦੇ ਅੰਦਰ ਮੋਹ ਦੀਆਂ ਤੰਦਾਂ ਖ਼ਤਮ ਹੋ ਗਈਆਂ-

*ਤਿਨ ਕਾ ਸਬਦੁ ਸਚੈ ਸਵਾਰਿਆ॥*

ਹੁਣ ਇਥੇ ਗੁਰੂ ਦਾ ਸ਼ਬਦ ਨਹੀਂ। ਇਥੇ ਤਿਨ ਕਾ ਬਹੁ ਵਚਨ ਹੈ। ਤਿਨ ਕਾ ਦਾ ਅਰਥ ਹੈ ਉਹਨਾਂ ਗੁਰਸਿੱਖਾਂ ਦੇ ਜ਼ਬਾਨ ਵਿਚੋਂ ਨਿਕਲਣ ਵਾਲੇ ਸ਼ਬਦ ਨੂੰ ਗੁਰੂ ਜੀ ਨੇ ਇੰਨਾ ਕੁ ਸਵਾਰ ਦਿੱਤਾ ਕਿ ਇਸ ਧਰਤੀ ਵਿਚ ਵੀ ਉਹਨਾਂ ਦਾ ਸ਼ਬਦ ਝੂਠਾ ਨਹੀਂ ਤੇ ਰੱਬ ਦੀ ਦਰਗਾਹ ਵਿਚ ਵੀ ਉਹਨਾਂ ਦੇ ਬੋਲ ਕਦੀ ਝੂਠੇ ਨਹੀਂ। ਇਸ ਸ਼ਬਦ ਨੂੰ ਸਤਿਗੁਰੂ ਨੇ ਜਪੁ ਜੀ ਸਾਹਿਬ ਜੀ ਦੀ ਬਾਣੀ ਵਿਚ ਕਰਮ ਖੰਡ ਸ਼ਬਦ ਵਰਤਿਆ ਹੈ। ਅਸੀਂ ਪੜ੍ਹਦੇ ਹਾਂ-

*ਕਰਮ ਖੰਡ ਕੀ ਬਾਣੀ ਜੋਰੁ॥*

(ਜਪੁ ਜੀ ਸਾਹਿਬ)

ਜੋਰ ਵਾਲੀ ਬਾਣੀ ਹੈ। ਇਸ ਨੂੰ ਬਾਣੀ ਵਿਚੋਂ ਹੋਰ ਸੁਖੈਨ ਸਮਝ ਲਈਏ, ਕਹਿਣ ਲੱਗੇ-

*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥*

(ਅੰਗ ੧੨੦੪)

*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥*
*ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰੂ ਤੇ ਜਾਣਿਆ॥ ੭॥*

(ਅਨੰਦ ਸਾਹਿਬ)

ਜਦੋਂ 40 ਪਉੜੀਆਂ ਸੰਪੂਰਨ ਹੋਈਆਂ ਤਾਂ ਨਾਲ ਛੇ ਪਉੜੀਆਂ ਬਾਬਾ ਸੁੰਦਰ ਜੀ ਧੰਨ ਗੁਰੂ ਅਮਰਦਾਸ ਜੀ ਦੇ ਪੜਪੋਤੇ ਦੀਆਂ ਦਰਜ ਕੀਤੀਆਂ ਤੇ ਉਸ ਬਾਣੀ ਦਾ ਨਾਮ ਰੱਖਿਆ ਗਿਆ ਰਾਮਕਲੀ ਸਦ। ਮੇਰੇ ਸਤਿਗੁਰੂ ਨੇ ਆਦਿ ਤੋਂ ਲੈ ਕੇ ਸੰਪੂਰਨਤਾ ਤੱਕ ਜੋ ਰਾਗ ਦਿੱਤੇ ਹਨ, ਸ਼ਬਦ ਦਿੱਤੇ ਹਨ ਤਾਂ ਹਕੀਕਤ ਵਿਚ ਉਹਨਾਂ ਵਿਚ ਵੀ ਸਿੱਖੀ ਕਮਾਉਣ ਦੀ ਗੱਲ ਕਹੀ ਹੈ। ਤਰਤੀਬ ਵੇਖੀਏ ਤਾਂ ਇਹ ਬਾਣੀ ਜਾਣੀ ਚਾਹੀਦੀ ਹੈ ਰਾਮਕਲੀ ਦੀ ਵਾਰ ਦੇ ਨਾਲ। ਗੁਰੂ ਸਾਹਿਬ ਨੇ ਆਨੰਦ ਸਾਹਿਬ ਤੋਂ ਬਾਅਦ ਸਦੁ ਦਰਜ ਕੀਤਾ। ਸਦੁ ਦੀ ਸੰਪੂਰਨਤਾ ਹੋਈ ਤਾਂ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਆ ਗਿਆ-

*ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ॥*

(ਅੰਗ ੯੨੪)

ਅਸਲ ਵਿਚ ਇਸ ਸਤਿਗੁਰੂ ਦੇ ਬਚਨ ਨੂੰ ਅਸੀਂ ਸਮਝੀਏ। ਹਜ਼ੂਰ ਨੇ ਕਿਹਾ ਕਿ ਆਨੰਦ ਦੇ ਅਰਥ ਤੂੰ ਦੋ ਕਰਦਾ ਹੈਂ। ਇਕ ਆਨੰਦ ਦਾ ਅਰਥ ਹੈ ਖ਼ੁਸ਼ੀ। ਜਦੋਂ ਕੋਈ ਮਿਲਦਾ ਹੈ ਤਾਂ ਕਹਿੰਦਾ ਹੈ, ਬਸ ਜੀ ਪੁੱਛੋ ਕੁਝ ਨਾ, ਆਨੰਦ ਬਣਿਆ ਪਿਆ ਹੈ। ਹਕੀਕਤ ਵਿਚ ਉਹ ਸ਼ਬਦ ਝੂਠੇ ਹੁੰਦੇ ਹਨ। ਕਿਸੇ ਬੰਦੇ ਨੂੰ ਆਪਣੇ ਅੰਦਰ ਦਾ ਥੋੜਾ ਜਿਹਾ ਦੁੱਖ ਫੋਲ ਕੇ ਦੱਸੋ ਤਾਂ ਜਿਹੜਾ ਆਨੰਦ ਕਹਿੰਦਾ ਪਿਆ ਸੀ, ਉਹ ਇਕੋ ਦੱਮ ਦੁੱਖ ਦੀਆਂ ਪੰਡਾਂ ਖੋਲ੍ਹ ਕੇ ਰੱਖ ਦੇਵੇਗਾ। ਸੱਚੇ ਪਾਤਿਸ਼ਾਹ ਕਹਿਣ ਲੱਗੇ ਕਿ ਤੂੰ ਆਨੰਦ ਬਾਹਰੋਂ ਹੀ ਕਹਿੰਦਾ ਹੈਂ ਪਰ ਆਨੰਦ ਇਕ ਅੰਤਰੀਵ ਅਵਸਥਾ ਹੈ। ਤੈਨੂੰ ਇਹ ਗੱਲ ਸਮਝਾ ਦੇਈਏ ਕਿ ਆਨੰਦ ਸਾਹਿਬ ਪੜ੍ਹਨ ਵਾਲਿਆ ! ਆਨੰਦ ਵਿਚ ਰਹਿਣ ਵਾਲਿਆ ! ਜਿਸ ਦਿਨ ਗੁਰੂ ਆਨੰਦ ਦੇਵੇ ਤਾਂ ਸੱਦੇ ਨੂੰ ਨਾ ਭੁੱਲੀਂ, ਆਨੰਦ ਵਿਚ ਰਹਿਣ ਵਾਲਿਆ ! ਰੱਬ ਦੇ ਸਦੜੇ ਪੈਣੇ ਹਨ ਤੇ ਜਿਸ ਦਿਨ ਉਸ ਦਾ ਸੱਦਾ ਆ ਜਾਏ, ਉਸ ਦਿਨ ਆਨੰਦ ਦੀਆਂ ਛੇ ਪਉੜੀਆਂ ਜ਼ਰੂਰ ਪੜ੍ਹ ਲਈਂ ਕਿਉਂਕਿ ਸੱਦੇ ਵਿਚ ਤੈਨੂੰ ਕਿਤੇ ਆਨੰਦ ਨਾ ਭੁੱਲ ਜਾਏ। ਕਬੀਰ ਸਾਹਿਬ ਨੇ ਇਕ ਬਚਨ ਕਿਹਾ ਹੈ-

*ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ॥*
*ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥*

(ਅੰਗ ੪੮੨)

ਜਦੋਂ ਕਹਿੰਦੇ ਹਾਂ-

*ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥*
*ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥*

(ਅੰਗ ੭੮)

ਦੂਜੀ ਤਰ੍ਹਾਂ ਦਾ ਵਿਆਹ ਹੈ ਜਿੱਥੇ ਸਾਈਂ ਲਾੜਾ ਬਣ ਕੇ ਆਉਂਦਾ ਹੈ ਤੇ ਇਸ ਜੀਵ ਨੂੰ ਵਿਆਹ ਕੇ ਲੈ ਜਾਂਦਾ ਹੈ। ਇਕ ਤੀਜੀ ਤਰ੍ਹਾਂ ਦਾ ਵਿਆਹ ਹੁੰਦਾ ਹੈ। ਉਥੇ ਮੌਤ ਵਰ ਬਣ ਕੇ ਆਉਂਦੀ ਹੈ ਤੇ ਇਸ ਜਿੰਦ ਨੂੰ ਵਿਆਹ ਕੇ ਲੈ ਜਾਂਦੀ ਹੈ। ਹਜ਼ੂਰ ਦੇ ਅਸੀਂ ਬਚਨ ਪੜ੍ਹਦੇ ਹਾਂ-

*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥*

(ਅੰਗ ੧੩੭੭)

ਆਮ ਤੌਰ 'ਤੇ ਲੋਕ ਸ਼ਮਸ਼ਾਨ ਭੂਮੀ ਸ਼ਬਦ ਤੋਂ ਡਰਨਗੇ। ਕਬਰਾਂ ਵਿਚੋਂ ਨਿਕਲਣ ਤੋਂ ਡਰਨਗੇ। ਅਸੀਂ ਸਾਰੀ ਜ਼ਿੰਦਗੀ ਸ਼ਬਦ ਵਰਤਦੇ ਹਾਂ ਕਿ ਮੇਰਾ ਨਾਮ ਬਣ ਜਾਏ, ਪਰ ਨਾਮ ਬਣਾਉਣ ਦਾ ਦਾਇਰਾ ਆਪੋ ਆਪਣਾ ਹੈ। ਚਾਹੇ ਰਾਜਨੀਤਿਕ ਪੱਖ ਹੋਵੇ, ਚਾਹੇ ਧਾਰਮਿਕ ਖੇਤਰ ਹੋਵੇ। ਤਕਰੀਬਨ ਹਰ ਬੰਦੇ ਦੇ ਅੰਦਰ ਇਹ ਤੀਬਰ ਭੁੱਖ ਹੈ ਕਿ ਕਿਸੇ ਤਰੀਕੇ ਨਾਲ ਮੇਰਾ ਨਾਮ ਬਣੇ। ਆਪਣੇ ਜਨਮ ਤੋਂ ਲੈ ਕੇ 100 ਸਾਲ ਤੱਕ ਬੰਦਾ ਜੀਵੇ। ਜ਼ਿੰਦਗੀ ਦੇ ਹਰ ਪੜਾਅ 'ਤੇ ਆਪਣਾ ਨਾਮ ਹੀ ਬਣਾਈ ਜਾਏ, ਪਰ ਚੇਤੇ ਰੱਖਿਉ, ਜਿਸ ਦਿਨ ਮੌਤ ਆਉਣੀ ਹੈ, ਉਸ ਦਿਨ ਇਸ਼ਨਾਨ ਕਰਾਉਣ ਤੋਂ ਬਾਅਦ, ਅਰਥੀ ਚੁੱਕਣ ਤੋਂ ਬਾਅਦ ਪਹਿਲਾ ਸ਼ਬਦ ਕਹਿੰਦੇ ਹਨ-

*ਰਾਮ ਨਾਮ ਸਤਿ ਹੈ।*

ਮਨ ਕਹਿੰਦਾ ਹੈ, ਜਾ ਉਏ 100 ਸਾਲ ਤੱਕ ਆਪਣੇ ਨਾਮ ਦੀ ਚਰਚਾ ਕੀਤੀ, ਹੱਦ ਹੋ ਗਈ। ਮਰਨ ਲੱਗਿਆਂ ਵੀ ਤੇਰਾ ਕਿਸੇ ਨੇ ਨਾਮ ਨਹੀਂ ਲਿਆ। ਅਸਲ ਵਿਚ ਰਾਮ ਨਾਮ ਹੀ ਸਤਿ ਹੈ। ਜੇ ਅਸੀਂ ਕਿਸੇ ਸਿੱਖ ਨੂੰ ਦੇਖਦੇ ਹਾਂ ਤਾਂ ਸ਼ਬਦ ਸਤਿਨਾਮ ਵਾਹਿਗੁਰੂ ਵਰਤਦੇ ਹਾਂ ਤੇ ਉਦੋਂ ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਜਿਹੜਾ ਸਮਾਂ ਇੰਨਾ ਨਾਮ ਬਣਾਉਣ ਉੱਪਰ ਲੱਗਾ ਹੈ, ਕਿਤੇ ਸਤਿਨਾਮ ਵਾਹਿਗੁਰੂ ਕਹਿ ਲੈਂਦਾ, ਕਿਉਂਕਿ ਮਰਨ ਤੋਂ ਬਾਅਦ ਸਤਿਨਾਮ ਨੇ ਹੀ ਨਾਲ ਜਾਣਾ ਹੈ। ਅਸਲ ਵਿਚ ਬੰਦੇ ਦਾ ਨਾਮ ਕਿਸੇ ਨੇ ਪੁਕਾਰਨਾ ਨਹੀਂ।

ਇਹ ਸਰੀਰ ਕਾਮ, ਕ੍ਰੋਧ ਤੇ ਵਿਕਾਰਾਂ ਨਾਲ ਭਰਿਆ ਪਿਆ ਹੈ ਤੇ ਜੇ ਇਹਨਾਂ ਨੂੰ ਚੂਰ ਚੂਰ ਕਰਨਾ ਚਾਹੁੰਦਾ ਹੈਂ ਤਾਂ ਗੁਰੂ ਸਾਧੂ ਦੇ ਚਰਨਾਂ ਦੀ ਟੇਕ ਲਈਂ, ਕਿਉਂਕਿ ਸਤਿਗੁਰੂ ਹੀ ਤੇਰੇ ਅੰਦਰ ਦੇ ਵਿਕਾਰਾਂ ਨੂੰ ਵਿਖੰਡ ਕਰ ਸਕਦਾ ਹੈ। ਪਿਆਰਿਉ ! ਗੁਰਮਤਿ ਦਾ ਉਪਦੇਸ਼ ਹੈ ਕਿ ਹੱਥ ਜੋੜਨੇ ਆ ਜਾਣ ਤੇ ਡੰਡੌਤ ਕਰਨੀ ਆ ਜਾਏ। ਇਸ ਦੇ ਅਰਥ ਕੀ ਹਨ, ਹੱਥ ਜੋੜਨਾ ਤੇ ਡੰਡੌਤ ਕਰਨਾ ? ਪਿਆਰਿਉ ! ਜਦੋਂ ਅਸੀਂ ਗੁਰੂ ਜੀ ਦੇ ਸਾਹਮਣੇ ਆਉਂਦੇ ਹਾਂ

ਤਾਂ ਬਾਹਰੋਂ ਆਏ ਹਾਂ, ਆਪਣੀਆਂ ਬਾਹਾਂ ਨੂੰ ਅਸੀਂ ਲਮਕਾਉਂਦੇ ਆ ਸਕਦੇ ਹਾਂ। ਪਰ ਜਦੋਂ ਸਾਹਮਣੇ ਸੱਚੇ ਪਾਤਿਸ਼ਾਹ ਜੀ ਦਾ ਸਰੂਪ ਦਿੱਸਿਆ ਤਾਂ ਇਕੋ ਦੱਮ ਸਾਡੇ ਸਾਰਿਆਂ ਦੇ ਹੱਥ ਜੁੜ ਗਏ। ਜਦੋਂ ਹੱਥ ਜੁੜੇ ਤਾਂ ਕ੍ਰਿਪਾਲੂ ਦਾਤਾਰ ਜੀ ਦੇ ਚਰਨਾਂ ਵਿਚ ਅਸੀਂ ਮੱਥਾ ਟੇਕਿਆ।

ਅਸਲ ਵਿਚ ਇਹ ਦੋ ਕਰਮ ਜਿਹੜੇ ਸਰੀਰਕ ਤੌਰ 'ਤੇ ਹਨ, ਇਹਨਾਂ ਦੇ ਅਰਥ ਬੜੇ ਡੂੰਘੇ ਹਨ। ਬਾਹਰੋਂ ਸਾਡੇ ਹੱਥ ਖੁੱਲ੍ਹੇ ਹਨ ਪਰ ਗੁਰੂ ਜੀ ਕੋਲ ਆ ਕੇ ਹੱਥ ਜੁੜ ਗਏ ਹਨ। ਇਸ ਦਾ ਭਾਵ ਇਹ ਹੈ ਕਿ ਸੱਚੇ ਪਾਤਿਸ਼ਾਹ ! ਬਾਹਰ ਜਿੰਨਾ ਮਰਜ਼ੀ ਮੈਂ ਤਾਕਤਵਰ ਹੋਵਾਂ, ਪਰ ਜਦੋਂ ਤੂੰ ਮੇਰੇ ਸਾਹਮਣੇ ਆਇਆ ਹੈਂ ਤਾਂ ਮੈਂ ਆਪਣੇ ਦੋਨੋਂ ਹੱਥ ਜੋੜ ਦਿੱਤੇ ਹਨ। ਸੱਚ ਜਾਣੀਂ, ਮੇਰੇ ਹੱਥਾਂ ਵਿਚ ਕੋਈ ਤਾਕਤ ਨਹੀਂ, ਮੈਂ ਹੱਥ ਜੋੜ ਕੇ ਤੇਰੇ ਸਾਹਮਣੇ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ ਹੈ।

ਦੂਜੀ ਬੇਨਤੀ, ਅਸੀਂ ਆਉਂਦਿਆਂ ਜਦੋਂ ਮੱਥਾ ਟੇਕਦੇ ਹਾਂ ਤਾਂ ਮੂੰਹ ਗੁਰੂ ਸਾਹਿਬ ਵੱਲ ਹੁੰਦਾ ਹੈ। ਜਦੋਂ ਜਾਣ ਲੱਗਦੇ ਹਾਂ ਤਾਂ ਉਦੋਂ ਕਈ ਵਾਰੀ ਦੇਖਦੇ ਹਾਂ ਕਿ ਪਿੱਠ ਗੁਰੂ ਸਾਹਿਬ ਵੱਲ ਹੁੰਦੀ ਹੈ। ਕਈ ਸੱਜਣ ਪਿਛਲੇ ਪੈਰੀਂ ਵੀ ਜਾਂਦੇ ਹਨ ਅਤੇ ਮੁਖ ਗੁਰੂ ਵੱਲ ਰੱਖਦੇ ਹਨ।

ਇਕ ਬੜੇ ਪਿਆਰੇ ਮਹਾਂਪੁਰਸ਼ ਹਨ। ਉਹਨਾਂ ਨੇ ਇਕ ਬਚਨ ਕਿਹਾ। ਕਹਿਣ ਲੱਗੇ, ਜਦੋਂ ਤੂੰ ਮੱਥਾ ਟੇਕਦਾ ਹੈਂ ਉਦੋਂ ਵੀ ਇਕ ਫੁਰਨਾ ਅੰਦਰ ਬਣਾਇਆ ਕਰ ਤੇ ਜਦੋਂ ਤੂੰ ਮੱਥਾ ਟੇਕ ਕੇ ਪਿੱਠ ਕਰਕੇ ਜਾਂਦਾ ਹੈਂ ਤਾਂ ਇਹ ਨਾ ਸਮਝੀਂ ਕਿ ਗੁਰੂ ਦੀ ਬੇਅਦਬੀ ਹੁੰਦੀ ਹੈ, ਤੈਨੂੰ ਉਦੋਂ ਵੀ ਫੁਰਨਾ ਬਣਾਉਣ ਦੀ ਜਾਚ ਆ ਜਾਏ। ਮਹਾਰਾਜ ! ਇਹ ਫੁਰਨਾ ਕੀ ਹੈ ? ਕਹਿੰਦੇ ਹਨ, ਜਦੋਂ ਕਿਸੇ ਬਜ਼ੁਰਗ ਦੇ ਕੋਲ ਜਾਈਦਾ ਹੈ ਤਾਂ ਬੱਚਾ ਸਾਹਮਣੇ ਝੁੱਕਦਾ ਹੈ। ਬਜ਼ੁਰਗ ਉਸ ਦੇ ਚਿਹਰੇ ਨੂੰ ਦੇਖ ਕੇ ਸਿਰ ਉੱਪਰ ਹੱਥ ਰੱਖ ਕੇ ਪਿਆਰ ਦਿੰਦਾ ਹੈ ਤੇ ਜਦੋਂ ਬੱਚਾ ਪਿੱਠ ਕਰ ਕੇ ਜਾਂਦਾ ਹੈ ਤਾਂ ਬਜ਼ੁਰਗ ਜਾਣ ਲੱਗਿਆਂ ਉਸ ਦੀ ਕੰਡ ਉੱਪਰ ਥਾਪੜਾ ਦਿੰਦਾ ਹੈ। ਜਦੋਂ ਅਸੀਂ ਮੱਥਾ ਟੇਕਦੇ ਹਾਂ ਤਾਂ ਉਦੋਂ ਇਸ ਕਰਕੇ ਨਾ ਮੱਥਾ ਟੇਕੀਂ ਕਿ ਕਰਮ ਕਾਂਡ ਹੈ। ਬਸ ਇਕ ਗੱਲ ਸੋਚ ਕਿ ਸੱਚੇ ਪਿਤਾ ਗੁਰੂ ਗ੍ਰੰਥ ਸਾਹਿਬ ਜੀ ! ਮੈਂ ਤੁਹਾਡੇ ਚਰਨਾਂ ਵਿਚ ਆਪਣੇ ਸੀਸ ਨੂੰ ਰੱਖਿਆ ਹੈ, ਤੁਸੀਂ ਆਪਣਾ ਹੱਥ ਮੇਰੇ ਮੱਥੇ ਉੱਪਰ ਰੱਖੋਗੇ ਤੇ ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ*

ਪਰ ਕਦੋਂ ?

*ਗੁਰਿ ਹਾਥੁ ਧਰਿਓ ਮੇਰੈ ਮਾਥਾ॥*

ਗੁਰੂ ਜੀ ਨੇ ਸਿਰ ਉੱਪਰ ਹੱਥ ਰੱਖਿਆ।

*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥ ੧॥*

(ਅੰਗ ੬੯੬)

ਆਪ ਜੀ ਆਸਾ ਦੀ ਵਾਰ ਪੜ੍ਹਦੇ ਹੋ। ਇਕ ਬਚਨ ਅਸੀਂ ਪੜ੍ਹਦੇ ਹਾਂ-

*ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥*

(ਆਸਾ ਦੀ ਵਾਰ)

ਸਤਿਗੁਰੂ ਦੇ ਸਾਹਮਣੇ ਜਦੋਂ ਮੱਥਾ ਟੇਕੇਂਗਾ ਸਿੱਖਾ ! ਉਦੋਂ ਮੇਰੇ ਦਾਤੇ ਨੇ ਤੇਰੇ ਸਿਰ ਉੱਪਰ ਹੱਥ ਰੱਖਿਆ ਹੈ। ਜਦੋਂ ਤੂੰ ਤੁਰਨ ਲੱਗਿਆ ਹੈਂ ਤਾਂ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਬਾਹਰ ਸੰਗਰਾਮ ਹੈ, ਬਾਹਰ ਰਣ ਤੱਪਿਆ ਹੈ, ਐ ਮੇਰੇ ਬੇਟੇ ! ਤੂੰ ਮੱਥਾ ਟੇਕਿਆ ਹੈ, ਮੈਂ ਤੇਰੇ ਸਿਰ ਉੱਪਰ ਹੱਥ ਰੱਖ ਕੇ ਅਸੀਸ ਦਿੱਤੀ ਹੈ। ਹੁਣ ਮੈਂ ਜਾਣ ਲੱਗਿਆਂ ਤੇਰੀ ਕੰਡ ਉੱਪਰ ਥਾਪੜਾ ਦਿੰਦਾ ਹਾਂ, ਰੱਬ ਮੇਹਰ ਕਰੇ ਤੂੰ ਜ਼ਿੰਦਗੀ ਦੀ ਲੜਾਈ ਜਿੱਤ ਕੇ ਆਵੇਂ। ਕ੍ਰਿਪਾਲੂ ਦਾਤਾ ਜੀ ਦੇ ਬਚਨ ਹਨ-

*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥*

(ਅੰਗ ੭੪)

ਤੈਨੂੰ ਹੱਥ ਜੋੜਨ ਦੀ ਜਾਚ ਆ ਜਾਏ। ਡੰਡੌਤ ਦਾ ਅਰਥ ਇਹ ਵੀ ਕੀਤਾ ਜਾਂਦਾ ਹੈ ਕਿ ਆਪਣੇ ਸਰੀਰ ਨੂੰ ਪੂਰਨ ਤੌਰ 'ਤੇ ਜ਼ਮੀਨ ਉੱਪਰ ਲਿਟਾ ਕੇ ਗੁਰੂ ਦੇ ਚਰਨਾਂ ਵਿਚ ਮੱਥਾ ਟੇਕਣਾ। ਡੰਡੌਤ ਦੋ ਸ਼ਬਦਾਂ ਨਾਲ ਬਣਿਆ ਹੈ—ਡੰਡ, ਓਤ। ਡੰਡੇ ਦੀ ਤਰ੍ਹਾਂ। ਇਸਦੇ ਅੰਦਰੂਨੀ ਅਰਥ ਇਹ ਹਨ ਕਿ ਜਦੋਂ ਕਿਸੇ ਦੇ ਹੱਥ ਵਿਚ ਡੰਡਾ ਆ ਜਾਏ ਤਾਂ ਉਦੋਂ ਡੰਡੇ ਦੀ ਮਰਜ਼ੀ ਨਹੀਂ ਚੱਲਦੀ। ਜਿਸ ਨੇ ਹੱਥ ਵਿਚ ਡੰਡਾ ਫੜਿਆ ਹੈ, ਮਰਜ਼ੀ ਉਸ ਦੀ ਹੀ ਚੱਲੇਗੀ। ਡੰਡਾ ਫੜਨ ਵਾਲੇ ਦੀ ਮਰਜ਼ੀ ਹੈ ਕਿ ਉਸ ਡੰਡੇ ਨੂੰ ਆਪਣੇ ਮੋਢੇ ਉੱਪਰ ਰੱਖੇ। ਜਿਸ ਦੇ ਹੱਥ ਵਿਚ ਡੰਡਾ ਹੈ, ਉਸ ਦੀ ਮਰਜ਼ੀ ਹੈ ਡੰਡੇ ਨੂੰ ਜ਼ਮੀਨ ਉੱਪਰ ਸੁੱਟ ਦੇਵੇ। ਜਿਸ ਦੇ ਹੱਥ ਵਿਚ ਡੰਡਾ ਹੈ ਉਸ ਦੀ ਮਰਜ਼ੀ ਹੈ ਕਿ ਡੰਡੇ ਨੂੰ ਕਿਸੇ ਘਰ ਦੇ ਕੋਨੇ ਵਿਚ ਰੱਖ ਦੇਵੇ। ਡੰਡਾ ਇਕੋ ਗੱਲ ਕਹਿੰਦਾ ਹੈ ਕਿ ਮਾਲਕਾ ! ਜਦੋਂ ਤੂੰ ਆਪਣੇ ਹੱਥ ਵਿਚ ਹੀ ਮੈਨੂੰ ਫੜ ਲਿਆ ਤਾਂ ਮੇਰੀ ਮਰਜ਼ੀ ਉਸ ਦਿਨ ਹੀ ਖ਼ਤਮ ਹੋ ਗਈ। ਸਭ ਤੋਂ ਵੱਡੀ ਗੱਲ ਹੀ ਇਹੀ ਹੈ ਕਿ ਤੂੰ ਡੰਡੇ ਦੀ ਤਰ੍ਹਾਂ ਆਪਣੇ ਆਪ ਨੂੰ ਗੁਰੂ ਦੇ ਹੱਥ ਵਿਚ ਦੇ ਦੇਵੇਂ ਤੇ ਆਪਣੀ ਮਰਜ਼ੀ ਕਰਨੀ ਛੱਡ ਦੇਵੇਂ। ਭਾਈ ਸਾਹਿਬ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਜੇ ਕਿਸੇ ਨੇ ਗੁਰੂ ਅੱਗੇ ਝੁੱਕਣ ਦੀ ਜਾਚ ਸਿੱਖਣੀ ਹੈ ਤਾਂ ਗ਼ਲੀ ਵਿਚ ਲੰਘਦੇ ਹੋਏ ਕਿਸੇ ਭਿਖਾਰੀ ਨੂੰ ਦੇਖਿਉ ਕਿ ਮੰਗੀਦਾ ਕਿਵੇਂ ਹੈ। ਜੇ ਕਿਸੇ ਨੇ ਗੁਰੂ ਸਾਹਮਣੇ ਸਮਰਪਿਤ ਹੋਣ ਦੀ ਜਾਚ ਸਿੱਖਣੀ ਹੈ ਤਾਂ ਕਿਤੇ ਘਰ ਵਿਚ ਰੱਖੇ ਹੋਏ ਵਫ਼ਾਦਾਰ ਕੁੱਤੇ ਨੂੰ ਪੁੱਛ ਕੇ ਦੇਖੀਏ ਕਿ ਗੁਰੂ ਦੇ ਸਾਹਮਣੇ ਵਫ਼ਾਦਾਰੀ ਕਿਵੇਂ ਕਮਾਉਣੀ ਹੈ। ਜੇ ਕਿਸੇ ਨੇ ਗੁਰੂ ਦਰ ਉੱਪਰੋਂ ਸਿਦਕ ਸਿੱਖਣਾ ਹੈ ਤਾਂ ਪੈਰਾਂ ਵਿਚ ਪਾਈ ਹੋਈ ਜੁੱਤੀ ਕੋਲੋਂ ਪੁੱਛ ਕਿ ਸਿਦਕ ਕਿਸ ਤਰ੍ਹਾਂ ਦਾ ਹੁੰਦਾ ਹੈ। ਭਾਈ ਸਾਹਿਬ ਕਹਿਣ ਲੱਗੇ-

*ਆਵਤ ਹੈ ਜਾ ਕੈ ਭੀਖ ਮਾਗਨਿ ਭਿਖਾਰੀ ਦੀਨ,*
*ਦੇਖਤ ਅਧੀਨਹਿ ਨਿਰਾਸੌ ਨ ਬਿਡਾਰਿ ਹੈ॥*

*ਬੈਠਤ ਹੈ ਜਾ ਕੈ ਦੁਆਰ ਆਸਾ ਕੈ ਬਿਡਾਰ ਸ੍ਵਾਨ,*
*ਅੰਤ ਕਰੁਨਾ ਕੈ ਤੋਰਿ ਟੂਕਿ ਤਾਹਿ ਡਾਰਿ ਹੈ॥*
*ਪਾਇਨ ਕੀ ਪਨਹੀ ਰਹਤ ਪਰਹਰੀ ਪਰੀ,*
*ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ॥*
*ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ,*
*ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ॥ ੪੩੪॥*

(ਕਬਿੱਤ ਸਵਯੇ ਭਾ: ਗੁਰਦਾਸ)

ਕਦੀ ਤਾਂ ਸਤਿਗੁਰੂ ਮੇਹਰ ਕਰੇਗਾ, ਤੇਰੇ ਹਿਰਦੇ ਨੂੰ ਆਪਣੇ ਚਰਨਾਂ ਦੀ ਸਪਰਸ਼ਤਾ ਦੇਵੇਗਾ। ਸਾਡੀ ਅੰਤਲੀ ਸੌਣ ਲੱਗਿਆਂ ਅਰਦਾਸ ਪੁੱਤਰਾਂ ਧੀਆਂ ਲਈ ਨਹੀਂ ਕਿ ਸਵੇਰੇ ਦਿਨ ਨਿਕਲੇ। ਅੰਤਲੀ ਅਰਦਾਸ ਪਦਵੀ ਲਈ ਨਹੀਂ, ਅੰਤਲੀ ਅਰਦਾਸ ਕੰਮ ਕਾਜ ਲਈ ਨਹੀਂ। ਅੰਤਲੀ ਅਰਦਾਸ ਹੈ-

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*

ਸਭ ਕੁਝ ਬਣਾਉਣ ਵਾਲੇ ਪਰੀਪੂਰਨ ਵਾਹਿਗੁਰੂ ! ਤੇਰੇ ਚਰਨਾਂ ਵਿਚ ਬੇਨਤੀ ਹੈ ਕਿ ਮੇਰੇ ਅੰਦਰ ਦੀ ਸ਼ਰਧਾ ਪੂਰੀ ਕਰ ਦੇਵੀਂ। ਕੀ ਸ਼ਰਧਾ ? ਕਹਿਣ ਲੱਗੇ-

*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥*

(ਕੀਰਤਨ ਸੋਹਿਲਾ)

ਇਕੋ ਸੁੱਖ ਮੰਗਦਾ ਹਾਂ ਕਿ ਰੱਬ ਦੀ ਬੰਦਗੀ ਕਰਨ ਵਾਲਿਆਂ ਦੇ ਚਰਨਾਂ ਦੀ ਧੂੜ, ਉਹਨਾਂ ਦੇ ਚਰਨਾਂ ਦੀ ਖ਼ਾਕ ਬਖ਼ਸ਼ ਦੇ। ਗੁਰੂ ਸਾਹਿਬ ਕਹਿੰਦੇ ਹਨ ਕਿ ਜੇ ਤੂੰ ਕਮਾਈ ਨਹੀਂ ਕਰ ਸਕਦਾ ਤਾਂ ਕਦੀ ਕਮਾਈ ਵਾਲੇ ਨੂੰ ਬਾਬਾ ਜੀ ਕਹਿ ਲਿਆ ਕਰ ਤਾਂ ਤੇਰੇ ਜੀ ਕਹਿਣ ਨਾਲ ਤੇਰੇ ਲੇਖੇ ਮੁੱਕ ਜਾਣਗੇ। ਆਪ ਸੰਗਤ ਦਾ ਬਹੁਤ ਬਹੁਤ ਧੰਨਵਾਦ ! ਸਾਨੂੰ ਕਮਾਈ ਵਾਲਿਆਂ ਦੀ ਅਦਬ ਕਰਨ ਦੀ ਜਾਚ ਆ ਜਾਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪਿੰਧੀ ਉਭਕਲੇ ਸੰਸਾਰਾ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

*ਪਿੰਧੀ ਉਭਕਲੇ ਸੰਸਾਰਾ॥*
*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*
*ਤੂ ਕੁਨੁ ਰੇ॥ ਮੈ ਜੀ॥*
*ਨਾਮਾ॥ ਹੋ ਜੀ॥*
*ਆਲਾ ਤੇ ਨਿਵਾਰਣਾ ਜਮ ਕਾਰਣਾ॥*

(ਅੰਗ ੬੯੪)

ਭਗਤ ਨਾਮਦੇਵ ਜੀ ਨੇ ਇਹਨਾਂ ਤੁੱਕਾਂ ਵਿਚ ਉਸ ਪਰੀਪੂਰਨ ਪ੍ਰਮੇਸ਼ਰ ਦੇ ਦਰ ਉੱਪਰ ਖਲੋ ਕੇ ਆਪਣੇ ਵੱਲੋਂ ਇਕ ਪੁਕਾਰ ਕੀਤੀ ਹੈ ਤੇ ਉਹਨਾਂ ਦੀ ਕੀਤੀ ਹੋਈ ਪੁਕਾਰ ਦਾ ਉੱਤਰ ਉਸ ਪਰੀਪੂਰਨ ਪ੍ਰਮੇਸ਼ਵਰ ਵੱਲੋਂ ਦਿੱਤਾ ਗਿਆ ਹੈ। ਹੇ ਮੇਰੇ ਮਾਲਕ ! ਮੇਰਾ ਜੀਵਨ ਤਾਂ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਹੈ ਕਿ ਜਿਵੇਂ ਇਕ ਖੂਹ ਦੀ ਟਿੰਡ ਮਾਹਲ ਦੇ ਨਾਲ ਸਾਰਾ ਦਿਨ ਚਲਦੀ ਰਹਿੰਦੀ ਹੈ ਤੇ ਜਿਨ੍ਹਾਂ ਸਿਆਣਿਆਂ ਨੇ ਟਿੰਡਾਂ ਵਾਲੇ ਖੂਹ ਚੱਲਦੇ ਦੇਖੇ ਹਨ, ਉਹਨਾਂ ਨੂੰ ਇਸ ਗੱਲ ਦੀ ਜਾਣਕਾਰੀ ਹੈ ਕਿ ਖੂਹ ਦੀਆਂ ਟਿੰਡਾਂ ਦੀ ਮਾਹਲ ਨਿਰੰਤਰ ਚੱਲਦੀ ਰਹਿੰਦੀ ਹੈ। ਪਹਿਲਾਂ ਉਹ ਖ਼ਾਲੀ ਟਿੰਡਾਂ ਖੂਹ ਦੇ ਵਿਚ ਡੁੱਬਦੀਆਂ ਹਨ, ਖੂਹ ਵਿਚੋਂ ਪਾਣੀ ਭਰਦੀਆਂ ਹਨ, ਪਾਣੀ ਨੂੰ ਬਾਹਰ ਸੁੱਟ ਕੇ ਖ਼ਾਲੀ ਹੋ ਕੇ ਫਿਰ ਉਹੀ ਟਿੰਡਾਂ ਖੂਹ ਵਿਚ ਚੱਲੀਆਂ ਜਾਂਦੀਆਂ ਹਨ। ਉਹਨਾਂ ਦਾ ਚੱਕਰ ਇਸੇ ਤਰ੍ਹਾਂ ਚੱਲਦਾ ਰਹਿੰਦਾ ਹੈ — ਭਰੀਆਂ, ਖ਼ਾਲੀ ਹੋਈਆਂ, ਫਿਰ ਭਰੀਆਂ ਤੇ ਫਿਰ ਖ਼ਾਲੀ ਹੋਈਆਂ।

ਭਗਤ ਸਾਹਿਬ ਇਥੇ ਆਪਣੇ ਮਨ ਅੰਦਰ ਵਿਚਾਰਨ ਦੀ ਗੱਲ ਕਰਦੇ ਹਨ ਕਿ ਹੇ ਪ੍ਰਭੂ ! ਮੇਰੀ ਜ਼ਿੰਦਗੀ ਇਕ ਖੂਹ ਦੇ ਟਿੰਡ ਦੀ ਤਰ੍ਹਾਂ ਹੈ। ਹੇ ਮਾਲਕ ! ਪਤਾ ਨਹੀਂ ਇਹ ਅੰਦਰ ਕਿੰਨੀ ਵਾਰੀ ਭਰਿਆ। ਇਹ ਟਿੰਡ ਕਿੰਨੀਆਂ ਕੁ ਟੁੱਬੀਆਂ ਮਾਰ ਕੇ, ਕਿੰਨੇ ਕੁ ਜਨਮ ਭਟਕ-

ਭਟਕ ਕੇ ਤੇਰੀ ਇਹ ਦਾਤ ਕਿ ਤੂੰ ਜੀਵਨ ਦਿੰਦਾ ਰਿਹਾ, ਸੁਆਸ ਦਿੰਦਾ ਰਿਹਾ, ਭਾਵੇਂ ਕਿਸੇ ਵੀ ਜੂਨ ਵਿਚ ਦਿੱਤੇ, ਤੇਰੇ ਦਿੱਤੇ ਹੋਏ ਸੁਆਸ ਖ਼ਾਲੀ ਕੀਤੇ ਸੰਸਾਰ ਵਿਚ, ਟਿੰਡ ਖ਼ਾਲੀ ਹੋਈ, ਮੁੜ ਕੇ ਫਿਰ ਖੂਹ ਵਿਚ ਚੱਲੀ ਗਈ ਅਤੇ ਫਿਰ ਭਰ ਕੇ ਆਈ। ਉਸ ਸੁਆਸ ਨੂੰ ਖ਼ਾਲੀ ਕੀਤਾ। ਫਿਰ ਟਿੰਡ ਪਾਣੀ ਦੇ ਖੂਹ ਵਿਚ ਜਾ ਡੁੱਬੀ। ਜਿਵੇਂ ਖੂਹ ਦੀ ਟਿੰਡ ਨਿਰੰਤਰ ਇਕ ਮਾਹਲ ਬਣ ਕੇ ਭਰੇ ਤੇ ਖ਼ਾਲੀ ਹੋ ਜਾਏ, ਪਤਾ ਨਹੀਂ ਮੇਰੇ ਮਾਲਕਾ ! ਕਿੰਨੇ-ਕੁ ਜਨਮ ਮੈਂ ਭਟਕਿਆ ਹਾਂ ਅਤੇ ਖੂਹ ਦੀਆਂ ਟਿੰਡਾਂ ਦੁਆਲੇ ਇਕ ਚੱਕਰ ਵਾਂਗ ਬੱਝਾ ਹਾਂ। ਹੁਣ ਤੇਰੇ ਚਰਨਾਂ ਵਿਚ ਇਕ ਬੇਨਤੀ ਹੈ ਕਿ ਖੂਹ ਦੀ ਟਿੰਡ ਜਿਹੜੀ ਮਾਹਲ ਨਾਲ ਬੱਝ ਜਾਏ, ਉਹ ਹਮੇਸ਼ਾ ਖੇੜੇ ਵਿਚ ਹੀ ਰਹਿੰਦੀ ਹੈ। ਪਤਾ ਨਹੀਂ ਕਿਹੋ ਜਿਹਾ ਕਰਮ ਤੇਰੀ ਕ੍ਰਿਪਾ ਬਣ ਕੇ ਸਾਹਮਣੇ ਆਇਆ। ਖੂਹ ਦੀ ਟਿੰਡ ਵਿਚ ਪਾਣੀ ਛਲਕਦਾ ਹੈ। ਉਹ ਕੇਵਲ ਮਾਹਲ ਨਾਲ ਜੁੜੀ ਹੈ ਪਰ ਤੁਸੀਂ ਮੇਹਰ ਕੀਤੀ ਤੇ ਅਸਲ ਵਿਚ ਮੇਰਾ ਇਹ ਟਿੰਡ ਵਾਲਾ ਜੀਵਨ ਤੇਰੇ ਚਰਨਾਂ ਵਿਚ ਆ ਡਿੱਗਾ। ਮੈਂ ਤੇਰੇ ਚਰਨਾਂ ਵਿਚ ਬੇਨਤੀ ਕਰਨ ਆਇਆ ਹਾਂ ਕਿ ਐ ਮੇਰੇ ਮਾਲਕ ! ਇਸ ਰੋਜ਼-ਰੋਜ਼ ਦੇ ਡੁੱਬਣ ਤੇ ਖ਼ਾਲੀ ਹੋਣ ਤੋਂ ਮੈਨੂੰ ਬਚਾ ਲੈ।

ਉਹਨਾਂ ਨੂੰ ਅੱਗੋਂ ਮਾਲਕ ਵੱਲੋਂ ਉੱਤਰ ਮਿਲਿਆ ਹੈ-

*ਪਿੰਧੀ ਉਭਕਲੇ ਸੰਸਾਰਾ॥*

ਇਸ ਸੰਸਾਰ ਵਿਚ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਡੁੱਬਦੇ ਤੇ ਖ਼ਾਲੀ ਹੁੰਦੇ ਰਹਿਣਾ ਹੈ। ਧੰਨ ਗੁਰੂ ਅਰਜਨ ਦੇਵ ਜੀ ਦਾ ਇਕ ਬਚਨ ਅਸੀਂ ਰੋਜ਼ ਪੜ੍ਹਦੇ ਹਾਂ। ਉਸ ਸ਼ਬਦ ਵਿਚ ਦੱਸਿਆ ਹੈ ਕਿ ਪ੍ਰਮੇਸ਼ਰ ਦੀ ਸਾਡੀ ਉੱਪਰ ਦਇਆ ਕੀ ਹੈ ? ਸਾਨੂੰ ਸਰੀਰ ਨਾਸ਼ਵਾਨ ਕਿਉਂ ਮਿਲਿਆ ਹੈ ? ਅਸੀਂ ਕੰਮ ਕੀ ਕਰਦੇ ਹਾਂ ? ਸਾਨੂੰ ਕਰਨਾ ਕੀ ਚਾਹੀਦਾ ਹੈ ਤੇ ਜੇ ਉਹ ਕਰਮ ਨਹੀਂ ਕਰ ਸਕਦੇ ਹਾਂ ਤਾਂ ਫਿਰ ਸਾਨੂੰ ਅਰਦਾਸ ਕਿਹੜੇ ਤਰੀਕੇ ਨਾਲ ਕਰਨੀ ਚਾਹੀਦੀ ਹੈ। ਸਭ ਤੋਂ ਪਹਿਲੀ ਗੱਲ ਗੁਰੂ ਅਰਜਨ ਸਾਹਿਬ ਜੀ ਨੇ ਬਚਨ ਕੀਤਾ ਕਿ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*

(ਰਹਰਾਸਿ ਸਾਹਿਬ)

ਧੰਨ ਗੁਰੂ ਅਰਜਨ ਸਾਹਿਬ ਕ੍ਰਿਪਾ ਪਏ ਕਰਦੇ ਹਨ ਕਿ ਇਹ ਮਨੁੱਖਾ ਦੇਹੀ ਸਾਨੂੰ ਪ੍ਰਾਪਤ ਹੋਈ ਹੈ। ਅਸੀਂ ਬਾਣੀ ਵਿਚ ਇਕ ਹੋਰ ਬਚਨ ਪੜ੍ਹਦੇ ਹਾਂ-

*ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ॥*

(ਅੰਗ ੨੦੭)

ਇਹ ਦੇਹੀ ਉਸ ਦੀ ਕ੍ਰਿਪਾ ਨਾਲ ਹੀ ਮਿਲੀ ਹੈ। ਇਸ ਦੇਹੀ ਵਿਚ ਰੱਬ ਦੀ ਕਿੰਨੀ ਕੁ ਦਇਆ ਵਰਤ ਰਹੀ ਹੈ, ਕੇਵਲ ਆਪਣੇ ਸਰੀਰ ਵੱਲ ਝਾਤੀ ਮਾਰੀਏ ਤਾਂ ਮੇਰਾ ਖ਼ਿਆਲ ਹੈ ਮਨੁੱਖ ਅੰਦਰੋਂ ਟਿੱਕ ਜਾਏ ਤੇ ਸੁਆਸ-ਸੁਆਸ ਮਾਲਕ ਦੀ ਇਬਾਦਤ ਵਿਚ ਜੁੜ ਜਾਏ।

ਇਹ ਦੇਹੀ ਪ੍ਰਾਪਤ ਕਿਵੇਂ ਹੋਈ ? ਪਹਿਲੀ ਬੇਨਤੀ ਕਰਾਂ ਕਿ ਇਸ ਦੁਨੀਆਂ ਵਿਚ ਅਨੇਕਾਂ ਮੂਰਤੀਕਾਰ ਹਨ। ਤੁਸੀਂ ਦੇਖੋਗੇ, ਕਈ ਮੂਰਤੀਕਾਰ ਅਜਿਹੇ ਹਨ ਜਿਨ੍ਹਾਂ ਦੇ ਸਾਹਮਣੇ ਪੱਥਰ ਦੀ ਚੱਟਾਨ ਹੋਵੇ, ਰੰਗ-ਬਿਰੰਗਾ ਪੱਥਰ ਹੋਵੇ ਤੇ ਉਹ ਕਲਪਨਾ ਕਰ ਕੇ ਉਸ ਪੱਥਰ ਨੂੰ ਤਰਾਸ਼ ਕੇ ਮੂਰਤੀ ਘੜ ਦਿੰਦੇ ਹਨ। ਤੁਸੀਂ ਸੜਕ ਉੱਪਰ ਤੁਰਦੇ ਹੋ। ਝੁੱਗੀਆਂ ਵਿਚ ਰਹਿਣ ਵਾਲਿਆਂ ਨੂੰ ਵੀ ਪ੍ਰਮਾਤਮਾ ਨੇ ਇਕ ਕਲਾ ਦਿੱਤੀ ਹੈ। ਉਹ ਬਾਹਰੋਂ ਮਿੱਟੀ ਪੁੱਟ ਕੇ ਲਿਆਏ। ਉਸ ਮਿੱਟੀ ਨੂੰ ਗੁੰਨ੍ਹ ਕੇ ਪਾਣੀ ਵਿਚ ਭਿਉਂ ਕੇ ਉਹਨਾਂ ਨੇ ਉਸ ਮਿੱਟੀ ਦੀਆਂ ਮੂਰਤਾਂ ਬਣਾ ਦਿੱਤੀਆਂ। ਉਹਨਾਂ ਮੂਰਤਾਂ ਉੱਪਰ ਕਈ ਤਰ੍ਹਾਂ ਦੇ ਰੰਗ ਭਰ ਦਿੱਤੇ।

ਕਈ ਪੱਥਰ ਦੀਆਂ ਮੂਰਤੀਆਂ ਘੜਨ ਵਾਲੇ ਮੂਰਤੀਕਾਰ ਹਨ। ਕਈ ਮਿੱਟੀ ਦੀਆਂ ਤਸਵੀਰਾਂ ਬਣਾਉਣ ਵਾਲੇ ਸੱਜਣ ਹਨ। ਕੁਝ ਲੋਕ ਕਾਗ਼ਜ਼ ਉੱਪਰ ਰੰਗ ਭਰ ਕੇ ਕਾਗ਼ਜ਼ ਉੱਪਰ ਤਸਵੀਰ ਚਿੱਤਰਦੇ ਪਏ ਹਨ। ਕੁਝ ਲੋਕ ਧਾਤ ਲੈ ਕੇ ਪਿੱਤਲ ਨੂੰ ਢਾਲ ਕੇ ਸੋਨੇ ਦੀਆਂ ਮੂਰਤਾਂ ਬਣਾਉਂਦੇ ਹਨ। ਅੱਜ ਤੱਕ ਕੋਈ ਮੂਰਤੀਕਾਰ ਅਜਿਹਾ ਨਹੀਂ ਜਿਹੜਾ ਪਾਣੀ ਦੀ ਇਕ ਬੂੰਦ ਤੋਂ ਮੂਰਤ ਬਣਾ ਦੇਵੇ। ਸੱਚ ਜਾਣੋ, ਜਿਸ ਦੇਹੀ ਨੂੰ ਅਸੀਂ ਲੈ ਕੇ ਬੈਠੇ ਹਾਂ, ਇਸ ਨੂੰ ਬਣਾਉਣ ਵਾਲਾ ਕੇਵਲ ਇਕ ਪ੍ਰਮਾਤਮਾ ਹੀ ਮੂਰਤੀਕਾਰ ਹੈ ਜਿਸਨੇ ਸਾਡੀ ਦੇਹੀ ਪਾਣੀ ਦੀ ਇਕ ਬੂੰਦ ਤੋਂ ਬਣਾਈ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਇਸੁ ਪਾਨੀ ਤੇ ਜਿਨਿ ਤੂ ਘਰਿਆ॥*
*ਮਾਟੀ ਕਾ ਲੇ ਦੇਹੁਰਾ ਕਰਿਆ॥*

(ਅੰਗ ੯੧੩)

ਸਾਹਿਬ ਕਹਿੰਦੇ ਹਨ ਕਿ ਰੱਬ ਨੇ ਤੈਨੂੰ ਪਾਣੀ ਦੀ ਇਕ ਬੂੰਦ ਤੋਂ ਸਿਰਜਿਆ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਨੇ ਮਨ ਨੂੰ ਸਮਝਾਉਣ ਲਈ ਸੁਖਮਨੀ ਸਾਹਿਬ ਵਿਚ ਇਕ ਪਦੇ ਵਿਚ ਇਕ ਰਹਿਮਤ ਭਰੇ ਬਚਨ ਕਹੇ ਹਨ। ਅੱਜ ਵੀ ਅਸੀਂ ਕਈ ਵਾਰੀ ਸਵਾਲ ਕਰਦੇ ਹਾਂ ਕਿ ਸਿਮਰਨ ਕਰਨਾ ਕਿਉਂ ਜ਼ਰੂਰੀ ਹੈ ? ਕੀ ਸਿਮਰਨ ਤੋਂ ਬਿਨਾਂ ਪ੍ਰਮਾਤਮਾ ਤੱਕ ਸਾਡੀ ਪਹੁੰਚ ਨਹੀਂ ? ਗੁਰੂ ਅਰਜਨ ਦੇਵ ਜੀ ਦਾ ਇਕ ਪਦਾ ਅਸੀਂ ਧਿਆਨ ਨਾਲ ਵਾਚ ਲਈਏ ਤਾਂ ਮੇਰਾ ਨਹੀਂ ਖ਼ਿਆਲ ਕਿ ਕੋਈ ਬੰਦਾ ਸ਼ੰਕਾ ਕਰ ਸਕੇ ਕਿ ਸਿਮਰਨ ਕਰਨਾ ਕਿਉਂ ਜ਼ਰੂਰੀ ਹੈ। ਮੇਰੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਤੂੰ ਦੂਜੇ ਦੀ ਗੱਲ ਨਾ ਕਰ, ਸਿਰਫ਼ ਆਪਣੇ ਤਨ ਵੱਲ ਝਾਤੀ ਮਾਰ, ਰੱਬ ਨੇ ਕਿੰਨੀ ਕੁ ਤੇਰੇ ਉੱਪਰ ਕ੍ਰਿਪਾ ਕੀਤੀ ਹੈ। ਆਪਣੇ ਸਰੀਰ ਨੂੰ ਦੇਖਕੇ ਤੂੰ ਰੱਬ ਦਾ ਸ਼ੁਕਰ ਕਰਨ ਲੱਗ ਪਉ। ਹੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ! ਮਨੁੱਖ ਨਹੀਂ ਸਮਝਦਾ। ਇਹ ਨਿਰਗੁਣ ਹੈ, ਇਸ ਦੇ ਪੱਲੇ ਇੰਨੀ ਸਮਝ ਨਹੀਂ, ਇਸ ਲਈ ਆਪ ਕ੍ਰਿਪਾ ਕਰ ਕੇ ਅਗਿਆਨੀ ਮਨ ਨੂੰ ਸਮਝਾਉ। ਧੰਨ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਪਹਿਲੀ ਗੱਲ ਇਹ ਹੈ ਕਿ ਪ੍ਰਮਾਤਮਾ ਨੇ ਪਾਣੀ ਦੀ ਬੂੰਦ ਤੋਂ ਤੇਰੇ ਤਨ ਦੀ ਸਿਰਜਣਾ ਕੀਤੀ। ਦੂਜਾ ਕ੍ਰਿਪਾ ਭਰਿਆ ਬਚਨ ਕਿਹਾ ਕਿ ਪਿਆਰਿਆ ! ਦੇਖ ਤੇਰੇ ਵਰਗੇ

ਪਤਾ ਨਹੀਂ ਕਿੰਨੇ ਕੁ ਨਿੱਕੇ-ਨਿੱਕੇ ਸੈੱਲ ਇਸ ਸਰੀਰ ਨੂੰ ਧਾਰਨ ਕਰਨ ਆਏ ਸਨ। ਜਿਸ ਵੇਲੇ ਸਾਡੇ ਇਸ ਨਿੱਕੇ ਜਿਹੇ ਸੈੱਲ ਨੇ, ਜਿਸ ਨੂੰ ਅਸੀਂ ਜੀਵ ਕਹਿ ਲਈਏ, ਮਾਤਾ ਦੇ ਉਦਰ ਵਿਚ ਪ੍ਰਵੇਸ਼ ਕੀਤਾ ਹੈ ਤਾਂ ਡਾਕਟਰ ਲੋਕ ਇਹ ਗੱਲ ਦੱਸਦੇ ਹਨ ਤੇ ਵਿਗਿਆਨ ਨੇ ਇਸ ਗੱਲ ਨੂੰ ਸਿੱਧ ਕੀਤਾ ਹੈ ਕਿ ਜਿਸ ਵੇਲੇ ਐ ਮਨੁੱਖ ! ਤੇਰਾ ਇਹ ਅੰਦਰ ਵਾਲਾ ਜੀਵ ਜਿਸ ਦੇ ਆਸਰੇ ਤੂੰ ਖਲੋਤਾ ਹੈਂ, ਇਹ ਮਾਤਾ ਦੇ ਉਦਰ ਵਿਚ ਆਇਆ ਤਾਂ ਇਸ ਦੇ ਵਰਗੇ ਪਤਾ ਨਹੀਂ ਕਿੰਨੇ ਕੁ ਨਿੱਕੇ-ਨਿੱਕੇ ਸੈੱਲ ਹੋਰ ਮਾਂ ਦੇ ਉਦਰ ਵਿਚ ਥਾਂ ਲੈਣੀ ਚਾਹੁੰਦੇ ਸਨ ਪਰ ਕੇਵਲ ਇਸ ਨੂੰ ਹੀ ਥਾਂ ਮਿਲੀ, ਬਾਕੀਆਂ ਨੂੰ ਥਾਂ ਮਿਲਣ ਤੋਂ ਪਹਿਲਾਂ ਹੀ ਉਹਨਾਂ ਦੀ ਮੌਤ ਹੋ ਗਈ। ਕੀ ਸਾਡੇ ਵਰਗੇ ਹੋਰ ਜੀਵ ਮਾਤਾ ਦੇ ਉਦਰ ਵਿਚ ਨਹੀਂ ਸੀ ਟਿੱਕ ਸਕਦੇ ? ਕੇਵਲ ਇਕ ਛੋਟਾ ਜਿਹਾ ਸੈੱਲ, ਜਿਹੜਾ ਮਾਤਾ ਦੇ ਉਦਰ ਵਿਚ ਪਾਣੀ ਵਿਚ ਤਰਿਆ ਤੇ ਸੱਚ ਜਾਣੋ, ਉਹ ਵੀ ਪਾਣੀ ਦੀ ਬੂੰਦ ਹੀ ਸੀ, ਪਾਣੀ ਵਿਚ ਤਰਿਆ ਤੇ ਮਾਤਾ ਦੇ ਉਦਰ ਦਾ ਪਾਣੀ ਹੀ ਇਸ ਦਾ ਜੀਵਨ ਬਣਾ ਗਿਆ। ਆਏ ਇਸਦੇ ਵਰਗੇ ਲੱਖਾਂ ਸਨ, ਪਰ ਉਹਨਾਂ ਨੂੰ ਥਾਂ ਨਾ ਮਿਲੀ। ਕੇਵਲ ਇਕ ਜੀਵ ਨੂੰ ਥਾਂ ਮਿਲੀ, ਜਿਸ ਦਾ ਨਿਵਾਸ ਮਾਤਾ ਦੇ ਉਦਰ ਵਿਚ ਹੋ ਗਿਆ। ਮੇਰੇ ਧੰਨ ਗੁਰੂ ਅਰਜਨ ਸਾਹਿਬ ਨੇ ਪਹਿਲਾ ਗੁਣ ਕਿਹਾ-

*ਰਮਈਆ ਕੇ ਗੁਨ ਚੇਤਿ ਪਰਾਨੀ॥*

ਇਥੇ ਗੁਨ ਦਾ ਅੱਖਰੀ ਅਰਥ ਕਰਾਂਗੇ ਪਰਉਪਕਾਰ, ਰਮਈਆ ਦਾ ਅਰਥ ਹੈ ਸੋਹਣਾ ਰਾਮ। ਐ ਜੀਵ ! ਉਸ ਪਿਆਰੇ ਵਾਹਿਗੁਰੂ ਦੇ ਗੁਣਾਂ ਨੂੰ ਚੇਤੇ ਕਰ, ਜਿਸ ਨੇ ਤੇਰੇ ਉੱਪਰ ਪਰਉਪਕਾਰ ਕੀਤੇ। ਜੇ ਸਾਰੇ ਪਦੇ ਨੂੰ ਪੜ੍ਹੋ ਤਾਂ ਇਸ ਦੇ ਵਿਚ ਧਨ ਦੀ ਗੱਲ ਨਹੀਂ ਕੀਤੀ, ਇਸ ਦੇ ਵਿਚ ਜ਼ਮੀਨ ਦੀ ਗੱਲ ਨਹੀਂ ਕੀਤੀ, ਇਸ ਵਿਚ ਕਿਸੇ ਪੱਦਵੀ ਦੀ ਗੱਲ ਨਹੀਂ ਕੀਤੀ, ਸਿਰਫ਼ ਇਕੋ ਗੱਲ ਕੀਤੀ ਹੈ ਕਿ ਤੂੰ ਆਪਣੇ ਸਰੀਰ ਨੂੰ ਸਮਝ ਲੈ ਤੇ ਜਿਸ ਦਿਨ ਸਰੀਰ ਦੀ ਕਦਰ ਜਾਣੇਂਗਾਂ ਤਾਂ ਤੂੰ ਰੱਬ ਦਾ ਸ਼ੁਕਰ ਜ਼ਰੂਰ ਕਰੇਂਗਾ।

*ਰਮਈਆ ਕੇ ਗੁਨ ਚੇਤਿ ਪਰਾਨੀ॥*
*ਕਵਨ ਮੂਲ ਤੇ ਕਵਨ ਦ੍ਰਿਸਟਾਨੀ॥*

ਦੇਖ ਤੇਰਾ ਮੂਲ ਕੀ ਹੈ। ਦ੍ਰਿਸਟਾਨੀ ਦਾ ਅਰਥ ਹੈ ਜਿਸ ਨੂੰ ਨੇਤਰਾਂ ਨਾਲ ਅਸੀਂ ਦੇਖ ਸਕੀਏ। ਤੂੰ ਇਕ ਅਦ੍ਰਿਸ਼ਟ ਸੈੱਲ ਦੀ ਤਰ੍ਹਾਂ ਸੀ, ਪਰ ਪਿਆਰਿਆ ! ਤੇਰਾ ਮੂਲ ਕੀ ਸੀ ? ਆਖ਼ਿਰ ਪ੍ਰਮਾਤਮਾ ਨੇ ਤੈਨੂੰ ਦ੍ਰਿਸ਼ਟਮਾਨ ਸਰੀਰ ਦੇ ਦਿੱਤਾ।

*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*

(ਸੁਖਮਨੀ ਸਾਹਿਬ)

ਹੁਣ ਇਹਨਾਂ ਤਿੰਨ ਸ਼ਬਦਾਂ ਨੂੰ ਕਿਤੇ ਆਪਣੇ ਉੱਪਰ ਢੁਕਾ ਕੇ ਦੇਖੀਏ। ਪਹਿਲੀ ਗੱਲ ਕਿ ਉਸ ਨੇ ਤੈਨੂੰ ਸਾਜਿਆ। ਸਾਜਣ ਦੇ ਨਾਲ ਉਸ ਨੇ ਤੈਨੂੰ ਸਵਾਰਿਆ ਤੇ ਕੇਵਲ ਸਵਾਰਿਆ ਹੀ ਨਹੀਂ, ਸੱਚ ਜਾਣੀਂ, ਇਹੋ ਜਿਹਾ ਸ਼ਿੰਗਾਰ ਕੇ ਰੱਖ ਦਿੱਤਾ ਕਿ ਤੇਰੇ ਤਨ ਨੂੰ ਦੇਖ ਕੇ ਛੇਤੀ

ਕਿਤੇ ਕੋਈ ਨਫ਼ਰਤ ਨਹੀਂ ਕਰਦਾ। ਸਾਜਿਆ ਕੀ, ਸਵਾਰਿਆ ਕੀ ਤੇ ਸ਼ਿੰਗਾਰਿਆ ਕੀ ? ਭਾਈ ਗੁਰਦਾਸ ਜੀ ਦੀ ਇਕ ਪਉੜੀ ਇਸ ਦੇ ਨਾਲ ਅਸੀਂ ਪ੍ਰਮਾਣ ਵੱਜੋਂ ਲੈ ਕੇ ਚੱਲਦੇ ਹਾਂ। ਸਾਜਣਾ ਕੀ ਹੈ ? ਭਾਈ ਸਾਹਿਬ ਪਉੜੀ ਵਿਚ ਕਹਿਣ ਲੱਗੇ-

*ਰਕਤੁ ਬਿੰਦੁ ਕਰਿ ਨਿੰਮਿਆ ਚਿਤ੍ਰ ਚਲਿਤ੍ਰ ਬਚਿਤ੍ਰ ਬਣਾਇਆ।*
*ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ।*
*ਮੁਹੁ ਅਖੀ ਤੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ।*
*ਦਿਸਟਿ ਸਬਦ ਗਤਿ ਸੁਰਤਿ ਲਿਵੈ ਰਾਗ ਰੰਗ ਰਸ ਪਰਸ ਲੁਭਾਇਆ।*
*ਉਤਮੁ ਕੁਲੁ ਉਤਮੁ ਜਨਮੁ ਰੋਮ ਰੋਮ ਗਣਿ ਅੰਗ ਸਬਾਇਆ।*
*ਬਾਲਬੁਧਿ ਮੁਹਿ ਦੁਧਿ ਦੇ ਕਰਿ ਮਲ ਮੂਤ੍ਰ ਸੂਤ੍ਰ ਵਿਚਿ ਆਇਆ।*
*ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ।*
*ਗੁਰ ਪੂਰੇ ਵਿਣੁ ਮੋਹਿਆ ਮਾਇਆ॥*

(ਵਾਰ ੧੫, ਪਉੜੀ ੧੮)

ਭਾਈ ਸਾਹਿਬ ਨੇ ਆਪਣੀ ਪਉੜੀ ਦੀ ਪਹਿਲੀ ਤੁੱਕ ਵਿਚ ਕਿਹਾ ਕਿ ਮਾਤਾ ਦੀ ਰਕਤ ਤੇ ਪਿਤਾ ਦੇ ਬਿੰਦ ਰਾਹੀਂ ਤੈਨੂੰ ਨਿੰਮਿਆ ਗਿਆ। ਤੇਰੀ ਤਸਵੀਰ ਬਣਾਈ। ਦੁਨੀਆਂ ਦੀਆਂ ਤਸਵੀਰਾਂ ਲੋਕ ਬਣਾਉਂਦੇ ਹਨ। ਤਸਵੀਰ ਨਿਰਜਿੰਦ ਹੈ, ਬਿਲਕੁਲ ਬੋਲਦੀ ਨਹੀਂ। ਦੇਖ ਮਨਾ ! ਪ੍ਰਮਾਤਮਾ ਨੇ ਇਹੋ ਜਿਹਾ ਚਿੱਤਰ ਬਣਾਇਆ, ਇਹੋ ਜਿਹੀ ਤਸਵੀਰ ਬਣਾਈ ਕਿ ਇਕੱਲੀ ਇਹ ਬੋਲਦੀ ਹੀ ਨਹੀਂ, ਜੇ ਬੰਦਗੀ ਵਾਲੇ ਪਾਸੇ ਚੱਲ ਪਏ ਤਾਂ ਸੱਚ ਜਾਣੋ, ਇਹ ਮੂਰਤੀ ਭਗਵਾਨ ਦੀ ਮੂਰਤੀ ਵੀ ਬਣ ਸਕਦੀ ਹੈ। ਰੱਬ ਨੇ ਇੰਨੀ ਤੇਰੇ ਉੱਪਰ ਮੇਹਰ ਕੀਤੀ। ਕਹਿਣ ਲੱਗੇ ਪਿਆਰਿਆ ! ਦੇਖ ਮਾਤਾ ਦੇ ਉਦਰ ਦੇ ਕੁੰਡ ਵਿਚ ਕੇਵਲ ਅੱਗ ਹੈ। ਉਥੋਂ ਤੈਨੂੰ ਬਚਾਇਆ। ਮਾਤਾ ਦੇ ਉਦਰ ਦੀ ਅੱਗ ਵਿਚ ਕੌਣ ਬਚਾਉਣ ਵਾਲਾ ਹੈ ? ਇਸ ਦਾ ਉੱਤਰ ਗੁਰੂ ਗ੍ਰੰਥ ਸਾਹਿਬ ਨੇ ਦਿੱਤਾ ਹੈ। ਸਾਹਿਬ ਦੇ ਬਚਨ ਅਸੀਂ ਪੜ੍ਹਦੇ ਹਾਂ-

*ਮਾਤ ਗਰਭ ਮਹਿ ਆਪਨ ਸਿਮਰਨੁ ਦੇ*

ਭਾਵੇਂ ਉਥੇ ਇਨਸਾਨ ਨੂੰ ਇਹ ਨਹੀਂ ਪਤਾ ਕਿ ਮੈਂ ਕਿਹੜੀ ਕੌਮ ਵਿਚ, ਕਿਹੜੇ ਫ਼ਿਰਕੇ ਵਿਚ, ਕਿਹੜੇ ਦੇਸ਼ ਵਿਚ, ਕਿਹੜੇ ਮੁਲਕ ਵਿਚ ਪੈਦਾ ਹੋਣਾ ਹੈ, ਪਰ ਇਸ ਨੂੰ ਇਕ ਗੱਲ ਦਾ ਪਤਾ ਹੈ ਕਿ ਚਿੰਤਨ ਹੋਵੇਗਾ ਤਾਂ ਮੈਂ ਜ਼ਿੰਦਾ ਹਾਂ। ਜੇ ਮੇਰੇ ਕੋਲ ਸਿਮਰਨ ਨਹੀਂ ਤਾਂ ਮੇਰੀ ਮੌਤ ਹੈ। ਸਾਹਿਬ ਨੇ ਫ਼ੁਰਮਾਇਆ-

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*

(ਅੰਗ ੬੧੩)

ਉਸ ਮਾਲਕ ਨੇ ਤੈਨੂੰ ਸੰਸਾਰ ਵਿਚ ਆਉਣ ਤੋਂ ਪਹਿਲਾਂ ਅੱਗ ਵਿਚ ਬਚਾ ਕੇ ਰੱਖਿਆ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅਸੀਂ ਚਾਰ ਪਹਿਰੇ ਪੜ੍ਹਦੇ ਹਾਂ। ਉਹਨਾਂ ਨੇ ਤਾਂ ਇਥੋਂ ਤੱਕ ਕ੍ਰਿਪਾ ਕੀਤੀ ਹੈ ਕਿ ਇਸ ਜਨਮ ਨੂੰ ਲੈਣ ਤੋਂ ਪਹਿਲਾਂ ਤੇਰੇ ਕੋਲ ਦੋ ਸ਼ਬਦ ਸਨ। ਇਕ ਤੇਰੇ ਕੋਲ ਧਿਆਨ ਸੀ, ਦੂਜੀ ਤੇਰੇ ਕੋਲ ਅਰਦਾਸ ਸੀ। ਲਿਵ ਤੇਰੇ ਕੋਲ ਸੀ, ਤੂੰ ਧਿਆਨ ਵਿਚ ਟਿੱਕਿਆ ਸੀ ਤੇ ਦੂਜੀ ਗੱਲ ਤੇਰੇ ਕੋਲ ਅਰਦਾਸ ਸੀ। ਅਸਲ ਵਿਚ ਤੇਰਾ ਧਿਆਨ, ਤੇਰੀ ਅਰਦਾਸ ਹੀ ਤੈਨੂੰ ਬਚਾ ਕੇ ਰੱਖਦੀ ਸੀ। ਕਹਿਣ ਲੱਗੇ–

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥*
*ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥*

(ਅੰਗ ੭੪)

ਭਾਈ ਗੁਰਦਾਸ ਜੀ ਸਾਜਿਆ ਸਵਾਰਿਆ ਤੇ ਸ਼ਿੰਗਾਰਿਆ ਦੇ ਅਰਥ ਕਰ ਰਹੇ ਹਨ। ਕਹਿਣ ਲੱਗੇ, ਤੇਰੇ ਇਸ ਸਰੀਰ ਗੁਫਾ ਦੇ ਵਿਚ ਪ੍ਰਮਾਤਮਾ ਨੇ ਜਿੰਦ ਟਿਕਾਅ ਦਿੱਤੀ। ਫਿਰ ਸਵਾਰਿਆ ਤੇ ਸ਼ਿੰਗਾਰਿਆ ਕਿਵੇਂ ? ਕਹਿਣ ਲੱਗੇ ਪ੍ਰਮਾਤਮਾ ਨੇ ਤੈਨੂੰ ਮੂੰਹ ਦਿੱਤਾ, ਦੇਖਣ ਲਈ ਦੋ ਨੇਤਰ ਦਿੱਤੇ। ਫਿਰ ਉਸ ਨੇ ਮੱਥੇ ਉੱਪਰ ਅੱਖਾਂ ਨਹੀਂ ਲਾਈਆਂ, ਉਸ ਨੇ ਖ਼ਾਸ ਜਗ੍ਹਾ ਨਿਸ਼ਚਿਤ ਕੀਤੀ ਅੱਖਾਂ ਫਿੱਟ ਕਰਨ ਲਈ। ਉਸ ਨੇ ਨਾਸਿਕਾ ਦਿੱਤੀ, ਨਾਸਿਕਾ ਵਿਚ ਵੀ ਰੋਮ ਲਾ ਦਿੱਤੇ ਕਿਉਂਕਿ ਰਾਤ ਨੂੰ ਤੂੰ ਸੌਣਾ ਹੈ, ਮੂੰਹ ਕਰ ਕੇ ਸੁਆਸ ਲੈਣੇ ਹਨ ਜਾਂ ਤੂੰ ਬਾਹਰ ਵਿਚਰਨਾ ਹੈ ਇਸ ਲਈ ਤੇਰੀ ਨਾਸਿਕਾ ਵਿਚ ਰੋਮਾਂ ਦੀ ਜਾਲੀ ਲਾ ਦਿੱਤੀ। ਸ਼ਿੰਗਾਰਨ ਲੱਗਿਆਂ ਤੇਰੇ ਅੰਦਰ ਜਾਣ ਵਾਲੀ ਹਵਾ ਮਲੀਨਤਾ ਨਾ ਲੈ ਕੇ ਜਾਏ, ਤੇਰੀ ਨਾਸਿਕਾ ਵਿਚ ਜਾਲੀ ਲਾ ਕੇ ਤੈਨੂੰ ਧੂੜ ਤੋਂ ਬਚਾ ਦਿੱਤਾ। ਕਿਰਤ ਲਈ ਦੋ ਹੱਥ ਦਿੱਤੇ, ਚੱਲਣ ਲਈ ਪੈਰ ਦਿੱਤੇ। ਫਿਰ ਅਗਲੀ ਕ੍ਰਿਪਾ ਕੀਤੀ ਕਿ ਇਹਨਾਂ ਇੰਦਰਿਆਂ ਵਿਚ ਤਾਕਤ ਪੈਦਾ ਕਰ ਦਿੱਤੀ।

ਤੁਸੀਂ ਦੇਖਦੇ ਹੋ ਕਿ ਕਈ ਸੱਜਣਾਂ ਦੀਆਂ ਅੱਖਾਂ ਇੰਝ ਲੱਗਦੀਆਂ ਹਨ ਜਿਵੇਂ ਬਿਲਕੁਲ ਅਰੋਗ ਹਨ, ਪਰ ਜਦੋਂ ਕੋਈ ਉਹਨਾਂ ਦੀ ਬਾਂਹ ਫੜ ਕੇ ਤੁਰਦਾ ਹੈ ਤੇ ਪੁੱਛੀਏ ਭੋਲਿਆ ! ਇਸ ਦੀ ਬਾਂਹ ਕਿਉਂ ਫੜੀ ਹੈ ? ਤਾਂ ਕਹਿੰਦਾ ਹੈ, ਦੇਖਣ ਨੂੰ ਅੱਖਾਂ ਸੋਹਣੀਆਂ ਹਨ, ਪਰ ਹਕੀਕਤ ਵਿਚ ਇਸ ਦੇ ਦੇਖਣ ਵਾਲੀ ਜੋਤ ਖ਼ਤਮ ਹੋ ਚੁੱਕੀ ਹੈ। ਕੇਵਲ ਤੈਨੂੰ ਅੱਖਾਂ ਨਹੀਂ ਦਿੱਤੀਆਂ, ਸੱਚ ਜਾਣੀ, ਇਹਨਾਂ ਅੱਖਾਂ ਦੇ ਪਿੱਛੇ ਉਸ ਨੇ ਜੋਤ ਵੀ ਰੱਖੀ। ਸੱਚ ਜਾਣੀ, ਰੱਬ ਨੇ ਤੈਨੂੰ ਸ਼ਿੰਗਾਰਿਆ ਤਾਂ ਤੇਰੀ ਚਮੜੀ ਵਿਚ ਇਕ ਐਸੀ ਚੀਜ਼ ਫਿੱਟ ਕਰ ਦਿੱਤੀ ਕਿ

ਕੀੜੀ ਚੱਲਦਿਆਂ ਵੀ ਤੇਰੇ ਤਨ ਦੀ ਜਾਣਕਾਰੀ ਤੇਰੇ ਮਨ ਨੂੰ ਮਿਲ ਜਾਏਗੀ। ਬੋਲਣ ਲਈ ਰਾਗ ਦਿੱਤੇ। ਚੰਗੀ ਕੁਲ ਦਿੱਤੀ। ਇਥੇ ਕੁਲ ਦਾ ਮਤਲਬ ਹੈ ਕਿ ਸਭ ਤੋਂ ਚੰਗੀ ਮਾਨਵ ਜੂਨ ਹੈ। ਉਸਨੇ ਮਿਣ-ਮਿਣ ਕੇ ਤੇਰੇ ਤਨ ਉੱਪਰ ਅੰਗ ਲਗਾਏ। ਜਦੋਂ ਤੂੰ ਬੱਚਾ ਸੀ ਤਾਂ ਰੱਬ ਨੇ ਤੇਰੇ ਮੂੰਹ ਵਿਚ ਮਾਂ ਦਾ ਦੁੱਧ ਦਿੱਤਾ। ਬੰਦਾ ਜਦੋਂ ਸਿਆਣਾ ਹੋ ਗਿਆ, ਜਵਾਨ ਹੋ ਗਿਆ, ਤਾਂ ਉਸ ਪਾਸ ਰੁਪਈਏ ਆ ਗਏ। ਉਸ ਨੇ ਅੱਤਰ ਲਗਾਏ, ਸੋਹਣੇ ਕੱਪੜੇ ਪਾਏ ਤੇ ਬਾਬਾ ਜੀ ਕਹਿੰਦੇ ਹਨ ਕਿ ਬਸ, ਮਾਇਆ ਦੀ ਇਹੋ ਜਿਹੀ ਹਨੇਰੀ ਚੱਲੀ-

*ਹੋਏ ਸਿਆਣਾ ਸਮਝਿਆ ਕਰਤੇ ਛਡਿ ਕੀਤੇ ਲਪਟਾਇਆ।*

ਕਾਰਨ ਇਹ ਸੀ-

*ਗੁਰ ਪੂਰੇ ਬਿਨ ਮੋਹਿਆ ਮਾਇਆ॥*

(ਵਾਰ ੧੫, ਪਉੜੀ ੧੮)

ਪੂਰੇ ਗੁਰੂ ਤੋਂ ਬਿਨਾਂ ਮਾਇਆ ਠੱਗ ਗਈ। ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਨਾਲ ਅਸੀਂ ਵਿਆਖਿਆ ਕਰ ਰਹੇ ਹਾਂ ਗੁਰੂ ਅਰਜਨ ਦੇਵ ਜੀ ਦੇ ਪਦੇ ਦੀ-

*ਰਮਈਆ ਕੇ ਗੁਨ ਚੇਤਿ ਪਰਾਨੀ॥*
*ਕਵਨ ਮੂਲ ਤੇ ਕਵਨ ਦ੍ਰਿਸਟਾਨੀ॥*
*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*
*ਗਰਭ ਅਗਨਿ ਮਹਿ ਜਿਨਹਿ ਉਬਾਰਿਆ॥*
*ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥*
*ਭਰਿ ਜੋਬਨ ਭੋਜਨ ਸੁਖ ਸੂਧ॥*
*ਬਿਰਧਿ ਭਇਆ ਊਪਰਿ ਸਾਕ ਸੈਨ॥*
*ਮੁਖਿ ਅਪਿਆਉ ਬੈਠ ਕਉ ਦੈਨ॥*

ਅਖ਼ੀਰ ਵਿਚ ਦੇਖੋ ਗੁਰੂ ਅਰਜਨ ਦੇਵ ਜੀ ਕਿੰਨੇ ਕ੍ਰਿਪਾਲੂ ਹਨ। ਆਮ ਤੌਰ 'ਤੇ ਸਾਡੇ ਕੀਤੇ ਨੂੰ ਕੋਈ ਜਾਣੇ ਨਾ ਤਾਂ ਅਸੀਂ ਕਈ ਵਾਰੀ ਉਸ ਦੇ ਲਈ ਅੱਪ-ਸ਼ਬਦ ਬੋਲਦੇ ਹਾਂ। ਸਾਰੀ ਗੱਲ ਕਹਿ ਕੇ ਕਹਿੰਦੇ ਹਨ, ਹੇ ਪ੍ਰਮਾਤਮਾ ! ਆਖ਼ਿਰ ਬੰਦੇ ਨੂੰ ਤੂੰ ਇੰਨਾ ਕੁਝ ਦਿੱਤਾ ਹੈ, ਪਰ ਤੇਰੇ ਦਿੱਤੇ ਨੂੰ ਇਹ ਭੁੱਲ ਗਿਆ ਹੈ। ਤੂੰ ਇਸ ਦੇ ਔਗੁਣਾਂ ਵੱਲ ਝਾਤੀ ਮਾਰੀਂ। *ਇਹੁ ਨਿਰਗੁਨੁ* ਇਸਦਾ ਮਤਲਬ ਹੈ ਇਹ ਮਨੁੱਖ ਤੇਰੇ ਗੁਣਾਂ ਨੂੰ ਸਮਝਦਾ ਨਹੀਂ।

*ਇਹੁ ਨਿਰਗੁਨੁ ਗੁਨੁ ਕਛੂ ਨ ਸੂਝੈ॥*
*ਬਖਸਿ ਲੇਹੁ ਤਉ ਨਾਨਕ ਸੀਝੈ॥੧॥*

(ਸੁਖਮਨੀ ਸਾਹਿਬ)

ਤੁਸੀਂ ਕ੍ਰਿਪਾ ਕਰੋ, ਇਸ ਨੂੰ ਬਖ਼ਸ਼ ਲਉ। ਪਿਆਰਿਉ ! ਜੇ ਸਰੀਰ ਮਿਲਿਆ ਹੈ ਤਾਂ ਪਤਾ ਨਹੀਂ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਕਿੰਨੀਆਂ ਕੁ ਚੁੱਭੀਆਂ ਮਾਰੀਆਂ ਹਨ ? ਕਿੰਨ੍ਹਾਂ-ਕਿੰਨ੍ਹਾਂ ਥਾਵਾਂ 'ਚੋਂ ਲੰਘ ਕੇ ਆਏ ਹਾਂ। ਬਾਬੇ ਨਾਨਕ ਨੇ ਤਾਂ ਇਸ਼ਾਰੇ ਕੀਤੇ ਹਨ ਕਿ ਕਿਹੜੀ ਕਿਹੜੀ ਥਾਂ ਤੋਂ ਆਏ-

*ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ॥*
*ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ॥ ੧॥*

ਆਏ ਕਿੱਥੋਂ ? ਕਹਿਣ ਲੱਗੇ-

*ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥*
*ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥ ੨॥*

(ਅੰਗ ੧੫੬)

ਕਹਿਣ ਲੱਗੇ-

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*

(ਅੰਗ ੧੭੬)

ਬਾਬੇ ਕਬੀਰ ਨੂੰ ਪੁੱਛੋ ਤਾਂ ਉਹ ਕਹਿਣ ਲੱਗੇ-

*ਐਸੇ ਘਰ ਹਮ ਬਹੁਤੁ ਬਸਾਏ॥*
*ਜਬ ਹਮ ਰਾਮ ਗਰਭ ਹੋਇ ਆਏ॥ ੧॥ ਰਹਾਉ॥*

(ਅੰਗ ੩੨੬)

ਹੁਣ ਮਿਲ ਗਿਆ ਸਰੀਰ ਤੇ ਮਨਾ ! ਖੂਹ ਦੀ ਟਿੰਡ ਤਾਂ ਮਾਲ ਵਿਚੋਂ ਛੇਤੀ ਨਿਕਲਦੀ ਨਹੀਂ, ਉਸ ਦਾ ਚੱਕਰ ਬਣਿਆ ਰਹਿੰਦਾ ਹੈ, ਪਰ ਤੈਨੂੰ ਗੁਰੂ ਨੇ ਮਨੁੱਖਾ ਦੇਹੀ ਦਿੱਤੀ ਹੈ ਤੇ ਪਿਆਰਿਆ ! ਅੱਜ ਤੂੰ ਵੀ ਕਲਗੀ ਵਾਲੇ ਦੇ ਚਰਨਾਂ ਵਿਚ ਖਲੋ ਕੇ ਕਹਿ ਦੇ, ਸੱਚੇ ਪਿਤਾ ਜੀ ! -

*ਪਿੰਧੀ ਉਭਕਲੇ ਸੰਸਾਰਾ॥*
*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*

ਤੇਰੇ ਦਰ 'ਤੇ ਆ ਗਿਆ ਹਾਂ ਤੇ ਸੱਚ ਜਾਣੀ ਅੱਗੋਂ ਚੋਜੀ ਪ੍ਰੀਤਮ ਆਵਾਜ਼ ਦੇਣਗੇ-

ਤੂ ਕੁਨੁ ਰੇ॥

ਤੂੰ ਕੌਣ ਹੈਂ। ਨਾਮਦੇਵ ਨੂੰ ਤਾਂ ਪਤਾ ਸੀ ਆਪਣੇ ਅੰਦਰ ਦਾ ਤਾਂ ਕਹਿ ਦਿੱਤਾ-

ਮੈ ਜੀਅ ਨਾਮਾ॥

ਤੇ ਜਦੋਂ ਤੈਨੂੰ ਪੁੱਛਣ ਤੂੰ ਕੌਣ ਹੈਂ ਤਾਂ ਚਰਨ ਫੜ ਕੇ ਕਹੀਂ, ਦਾਤਾ ! ਬਸ ਇਹੀ ਸਮਝਣ ਆਇਆ ਹਾਂ ਕਿ ਮੈਂ ਕੌਣ ਹਾਂ ਤੇ ਮੇਰਾ ਧਰਤੀ ਉੱਪਰ ਆਉਣ ਦਾ ਮਕਸਦ ਕੀ ਹੈ ? ਮਨਾ ! ਤੂੰ ਸਤਿਗੁਰੂ ਦੇ ਦਰ ਉੱਪਰ ਬੈਠ ਤਾਂ ਸਹੀ, ਤੂੰ ਟਿੰਡ ਦੀ ਤਰ੍ਹਾਂ ਡਿੱਗ ਤਾਂ ਸਹੀ।

ਬੈਰਾਗ ਸੀ ਹਜ਼ੂਰ ਸਾਹਿਬ ਦੀ ਧਰਤੀ ਉੱਪਰ। ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ। ਅਤਰ ਦਾ ਅਰਥ ਹੈ ਸੁਗੰਧੀ ਤੇ ਭਾਈ ਵੀਰ ਸਿੰਘ ਬਹੁਤ ਸੋਹਣੀ ਗੱਲ ਕਹਿੰਦੇ ਹਨ। ਕਹਿੰਦੇ ਹਨ ਫੁੱਲ ਸੁਗੰਧੀ ਦਿੰਦਾ ਹੈ ਜਿੰਨੀ ਦੇਰ ਤੱਕ ਖਿੜਿਆ ਹੈ, ਮੁਰਝਾ ਜਾਏ ਤਾਂ ਫੁੱਲ ਦੀ ਸੁਗੰਧੀ ਨਹੀਂ। ਉਸ ਮਹਾਂਪੁਰਸ਼ ਨੂੰ ਗਿਆਂ ਕਈ ਦਹਾਕੇ ਹੋ ਗਏ ਹਨ, ਪਰ ਚੇਤੇ ਰੱਖਿਉ, ਉਸ ਮਹਾਂ ਪੁਰਸ਼ ਦਾ ਜੀਵਨ ਅਤਰ ਦੀ ਤਰ੍ਹਾਂ ਸੀ। ਜਾਣ ਤੋਂ ਬਾਅਦ ਵੀ ਅੱਜ ਸਾਨੂੰ ਸੁਗੰਧੀ ਦਿੰਦੇ ਪਏ ਹਨ। ਮਹਾਂਪੁਰਸ਼ ਦਾ ਜੀਵਨ ਸੁਗੰਧੀ ਬਖ਼ਸ਼ਦਾ ਹੈ। ਜਦੋਂ ਗੋਦਾਵਰੀ ਵਿਚ ਸਾਈਂ ਦੀ ਯਾਦ ਵਿਚ ਜੁੜੇ ਹਨ ਤਾਂ ਇਕੋ ਇੱਛਾ ਸੀ ਕਿ ਦਾਤਾ ! ਭੁੱਖ ਪਿਆਸ ਨਹੀਂ, ਕੇਵਲ ਤੂੰ ਚਾਹੀਦਾ ਹੈਂ। ਇਹਨਾਂ ਦਾ ਸੰਬੰਧ ਬਣਿਆ ਸੀ ਹਜ਼ੂਰ ਸਾਹਿਬ। ਇਕ ਪੁਜਾਰੀ ਸਨ ਭਾਈ ਸਾਹਿਬ ਭਾਈ ਨਾਨੂ ਸਿੰਘ ਜੀ, ਉਹਨਾਂ ਦੇ ਨਾਲ ਪਿਆਰ ਬੜਾ ਸੀ ਤੇ ਉਹਨਾਂ ਨੂੰ ਪਤਾ ਸੀ ਕਿ ਇਹ ਕਮਾਈ ਘਾਲਣਾ ਵਾਲੇ ਆਏ ਹਨ। ਕਹਿੰਦੇ ਹਨ ਕਿ ਕਈ ਦਿਨ ਹੋ ਗਏ ਗੋਦਾਵਰੀ ਦੇ ਕਿਨਾਰੇ ਜੱਪ ਦਾ ਪਾਠ ਕਰ ਰਹੇ ਹਨ। ਸਿਮਰਨ ਕਰ ਰਹੇ ਹਨ। ਨਾ ਪ੍ਰਸ਼ਾਦਾ, ਨਾ ਕੋਈ ਖ਼ੁਰਾਕ। ਸਮਾਂ ਲੱਗਣਾ ਤਾਂ ਨਿਰਮਲ ਜੱਲ ਦੀਆਂ ਦੋ ਘੁੱਟਾਂ ਪੀ ਲੈਣੀਆਂ ਤੇ ਕੇਵਲ ਸਾਈਂ ਦੀ ਯਾਦ ਵਿਚ ਜੁੜੇ ਰਹਿਣਾ। ਅੱਜ ਕਿੰਨੇ ਦਿਨ ਹੋ ਗਏ ਕਿ ਸਾਈਂ ਦੀ ਯਾਦ ਵਿਚ ਜੁੜੇ ਹਨ। ਭਾਈ ਨਾਨੂ ਸਿੰਘ ਜੀ ਰਾਤ ਸੁੱਤੇ ਹਨ। ਮੇਰੇ ਚੋਜੀ ਪ੍ਰੀਤਮ ਦੀ ਝਲਕ ਪਈ। ਸੇਵਾ ਕਰਨ ਵਾਲੇ ਨੂੰ ਕਿਹਾ, ਭਾਈ ਨਾਨੂ ਸਿੰਘ ! ਸਾਡੇ ਇਕ ਬਹੁਤ ਪਿਆਰੇ ਸਿੰਘ ਹਨ। ਕਈ ਦਿਨ ਹੋ ਗਏ ਹਨ ਗੋਦਾਵਰੀ ਦੇ ਕੰਢੇ ਬੈਠੇ ਹਨ, ਸਵੇਰੇ ਤੁਸੀਂ ਪ੍ਰਸ਼ਾਦਾ ਤਿਆਰ ਕਰ ਕੇ ਉਹਨਾਂ ਨੂੰ ਛਕਾਉਣਾ ਹੈ।

ਅਸੀਂ ਕਹਾਂਗੇ ਕਿ ਸੁਪਨਿਆਂ 'ਤੇ ਵਿਸ਼ਵਾਸ ? ਮੇਰੇ ਬਾਬਾ ਜੀ ਤਾਂ ਕਹਿੰਦੇ ਹਨ ਕਿ ਤੇਰੇ ਜਾਗਣ ਨਾਲੋਂ ਸੁਪਨਾ ਹੀ ਚੰਗਾ ਹੈ ਜੇਕਰ ਸੁਪਨੇ ਵਿਚ ਕਿਤੇ ਗੁਰੂ ਦੀ ਝਲਕ ਮਿਲ ਜਾਏ-

ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ॥
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥

(ਅੰਗ ੮੧੬)

ਭਾਈ ਨਾਨੂ ਸਿੰਘ ਭਾਵਨਾ ਵਾਲਿਆਂ ਨੇ ਪ੍ਰਸ਼ਾਦ ਪਾਣੀ ਤਿਆਰ ਕੀਤਾ। ਜਿੱਥੇ ਹਜ਼ੂਰ ਨੇ ਇਸ਼ਾਰਾ ਕੀਤਾ ਸੀ ਉਥੇ ਚਲੇ ਗਏ। ਦੇਖਿਆ ਉਥੇ ਕੋਈ ਮਹਾਂਪੁਰਸ਼ ਨਹੀਂ ਸਨ। ਵਾਪਿਸ ਆ ਗਏ। ਰਾਤ ਨੂੰ ਜਦੋਂ ਸੇਵਾ ਨਿਭਾ ਕੇ ਆਪਣੇ ਆਸਣ ਉੱਪਰ ਗਏ ਤਾਂ ਅੱਖ ਲੱਗੀ ਤੇ ਫਿਰ ਝਲਕ ਮਿਲੀ ਕਿ ਸਾਡੇ ਲਾਲ ਨੂੰ ਅੱਜ ਵੀ ਭੋਜਨ ਨਹੀਂ ਮਿਲਿਆ। ਕਹਿਣ ਲੱਗੇ, ਹਜ਼ੂਰ ! ਮੈਂ ਗਿਆ ਸੀ, ਪਰ ਮੈਨੂੰ ਮਿਲੇ ਨਹੀਂ। ਕਹਿੰਦੇ ਹਨ, ਇਸ ਤੋਂ ਤਿੰਨ ਕੋਹ ਅੱਗੇ ਜਾਣਾ ਸੀ। ਸਵੇਰੇ ਪ੍ਰਸ਼ਾਦ ਪਾਣੀ ਤਿਆਰ ਕੀਤਾ ਤੇ ਚੱਲ ਪਏ। ਜਾ ਕੇ ਦੇਖਿਆ ਤਾਂ ਸੀਸ ਉੱਪਰ ਕੇਸਕੀ, ਮੋਢੇ ਉੱਪਰ ਚਾਦਰ ਰੱਖੀ, ਬੁੱਲ ਬੰਦ ਸਨ। ਪਰ ਭਾਈ ਗੁਰਦਾਸ ਕਹਿੰਦੇ ਹਨ ਕਿ ਬੁੱਲ੍ਹਾਂ ਨੂੰ ਪਿਆਲਾ ਲੱਗਾ ਹੋਇਆ ਸੀ। ਉਹ ਕਿਹੜਾ ਪਿਆਲਾ ਹੈ ?

*ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।*

(ਵਾਰ ੪, ਪਉੜੀ ੧੭)

ਨਮਸਕਾਰ ਕਰ ਕੇ ਚਰਨ ਫੜ ਕੇ ਕਿਹਾ, ਕਰਨੀ ਵਾਲਿਉ ! ਸਤਿਗੁਰੂ ਨੇ ਮੈਨੂੰ ਭੇਜਿਆ ਹੈ। ਪ੍ਰਸ਼ਾਦਾ ਛਕੋ। ਨੇਤਰ ਖੋਲ੍ਹੇ ਤੇ ਪੁੱਛਦੇ ਹਨ ਕਿ ਤੁਹਾਨੂੰ ਕਿਸ ਨੇ ਕਹਿ ਦਿੱਤਾ ਹੈ ਪ੍ਰਸ਼ਾਦ ਲਿਆਉਣ ਲਈ ? ਕਹਿਣ ਲੱਗੇ ਜਿਸ ਸੱਚੇ ਸਾਈਂ ਦੀ ਧਰਤੀ ਉੱਪਰ ਬੈਠੇ ਹੋ। ਗੁਰੂ ਮਾਂ ਹੈ, ਗੁਰੂ ਦੀਆਂ ਆਂਦਰਾਂ ਨੂੰ ਪਤਾ ਹੈ, ਉਸ ਹਜ਼ੂਰ ਨੇ ਭੇਜਿਆ ਹੈ ਤੇ ਪ੍ਰਸ਼ਾਦ ਪਾਣੀ ਲੈ ਕੇ ਆਏ ਹਾਂ। ਉਸ ਵੇਲੇ ਕਿਹਾ ਸੀ ਕਿ ਛੱਕਣਾ ਨਹੀਂ। ਉਸ ਨੇ ਚਰਨ ਫੜ ਕੇ ਕਿਹਾ, ਤੁਸੀਂ ਛੱਕਣਾ ਨਹੀਂ ਤੇ ਮੈਂ ਵਾਪਿਸ ਜਾਣਾ ਨਹੀਂ ਕਿਉਂਕਿ ਮੈਂ ਰਾਤ ਆਸਣ ਉੱਪਰ ਨਹੀਂ ਪੈ ਸਕਦਾ। ਮੈਨੂੰ ਬਾਰ-ਬਾਰ ਅਵਾਜ਼ ਆਉਂਦੀ ਹੈ ਕਿ ਮੇਰੇ ਲਾਲ ਨੂੰ ਭੋਜਨ ਜਾ ਕੇ ਜ਼ਰੂਰ ਛਕਾਈਂ।

ਗੁਰੂ ਕੇ ਸਿੱਖੋ ! ਜਿਹੜਾ ਸਮਰੱਥ ਗੁਰੂ ਕਮਾਈ ਕਰਨ ਵਾਲਿਆਂ ਦੇ ਇੰਨੇ ਅੰਗ ਸੰਗ ਹੈ, ਆਉ ਅੱਜ ਅਸੀਂ ਵੀ ਅਰਦਾਸ ਕਰੀਏ ਕਿ ਵਾਹਿਗੁਰੂ ਮੇਹਰ ਕਰੇ ਅਤੇ ਕਰਤਾਰ ਦੇ ਇਸ ਕੀਤੇ ਹੋਏ ਉਪਕਾਰਾਂ ਨੂੰ, ਇਸ ਸਰੀਰ ਦੀ ਕਦਰ ਨੂੰ ਜਾਣੀਏ। ਉਸ ਕਰਤਾਰ ਦੀ ਯਾਦ ਵਿਚ ਅਸੀਂ ਜੁੜ ਸਕੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੋ ਅੰਮ੍ਰਿਤ ਗੁਰ ਪਾਹੀ ਜੀਉ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਸਿੱਖ ਅਤੇ ਗੁਰੂ ਦੇ ਆਪਸੀ ਰਿਸ਼ਤੇ ਨੂੰ ਸੁਖਮਨੀ ਸਾਹਿਬ ਦੇ ਦੋ ਪਦਿਆਂ ਵਿਚ ਨਿਰੂਪਨ ਕੀਤਾ ਹੈ। ਪਹਿਲੇ ਪਦੇ ਵਿਚ ਹਜ਼ੂਰ ਨੇ ਇਹ ਫ਼ੁਰਮਾਇਆ ਹੈ ਕਿ ਸਤਿਗੁਰੂ ਆਪਣੇ ਸਿੱਖ ਲਈ ਕੀ ਕ੍ਰਿਪਾ ਕਰਦੇ ਹਨ ਤੇ ਦੂਜੇ ਪਦੇ ਵਿਚ ਬਖ਼ਸ਼ਿਸ਼ ਕੀਤੀ ਕਿ ਸਤਿਗੁਰੂ ਇੰਨੇ ਕ੍ਰਿਪਾਲੂ ਹਨ ਤੇ ਸਿੱਖ ਨੂੰ ਫਿਰ ਆਪਣੇ ਗੁਰੂ ਦੇ ਚਰਨਾਂ ਵਿਚ ਕੀ ਭੇਟ ਕਰਨਾ ਚਾਹੀਦਾ ਹੈ। ਹਜ਼ੂਰ ਨੇ ਪਹਿਲਾ ਬਚਨ ਕੀਤਾ ਕਿ ਸਤਿਗੁਰੂ ਆਪਣੇ ਸਿੱਖ ਨੂੰ ਇਹ ਭਰੋਸਾ ਦਿੰਦੇ ਹਨ ਕਿ ਐਵੇਂ ਥਾਂ-ਥਾਂ ਉੱਪਰ ਡੱਕੋ-ਡੋਲੇ ਨਾ ਖਾਈਂ, ਦਰ-ਦਰ ਦੀ ਮੁਥਾਜੀ ਨਾ ਕਰੀਂ। ਤੂੰ ਰੱਬ ਉੱਪਰ ਭਰੋਸਾ ਕਰ ਕੇ ਚੱਲੀਂ। ਜੇ ਤੈਨੂੰ ਆਪਣੇ ਪੇਟ ਦੀ ਚਿੰਤਾ ਹੈ ਤਾਂ ਯਕੀਨ ਕਰੀਂ ਕਿ ਰੱਬ ਤੇਰੀ ਪ੍ਰਿਤਪਾਲਣਾ ਕਰੇਗਾ।

ਗੁਰੂ ਦੋ ਤਰ੍ਹਾਂ ਦਾ ਭੋਜਨ ਸਿੱਖ ਨੂੰ ਦਿੰਦੇ ਹਨ। ਪਹਿਲਾ ਭੋਜਨ ਦਿੱਤਾ ਕਿ ਤੇਰੇ ਸਰੀਰ ਦੀ ਖ਼ੁਰਾਕ ਅੰਨ ਪਾਣੀ ਦਾ ਭੋਜਨ ਬਖ਼ਸ਼ ਦਿੱਤਾ ਤੇ ਦੂਜਾ ਭੋਜਨ ਇਹ ਦਿੱਤਾ ਕਿ ਜੇ ਅੰਨ ਪਾਣੀ ਨਾਲ ਸਰੀਰ ਨੂੰ ਤਾਕਤ ਮਿਲਦੀ ਹੈ ਤਾਂ ਨਾਮ ਨਾਲ ਗੁਰੂ ਨੇ ਸਿੱਖ ਦੀ ਆਤਮਾ ਨੂੰ ਤਾਕਤ ਦਿੱਤੀ। ਧੰਨ ਗੁਰੂ ਅਰਜਨ ਸਾਹਿਬ ਨੇ ਉਹ ਪਦਾ ਬਖ਼ਸ਼ਿਸ਼ ਕੀਤਾ ਹੈ ਤੇ ਅਸੀਂ ਉਹ ਪਦਾ ਪੜ੍ਹਦੇ ਹਾਂ-

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*

ਸਤਿਗੁਰੂ ਆਪਣੇ ਸਿੱਖ ਦੀ ਪ੍ਰਤੀਪਾਲਣਾ ਕਰਦੇ ਹਨ।

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥*

ਇਹ ਨਹੀਂ ਕਿ ਗੁਰੂ ਅੱਜ ਦਇਆਲੂ ਹਨ ਤੇ ਕੱਲ ਗੁਰੂ ਨੇ ਰੁੱਸ ਜਾਣਾ ਹੈ। ਸੱਚ ਜਾਣਿਉ, ਸਾਡੇ ਅੰਦਰ ਦੀ ਭਾਵਨਾ ਕਰਕੇ ਫ਼ਰਕ ਪੈਂਦਾ ਹੈ, ਕੋਈ ਸਮਾਂ ਅਜਿਹਾ ਨਹੀਂ

ਜਦੋਂ ਸਤਿਗੁਰੂ ਦਇਆ ਦੇ ਘਰ ਵਿਚ ਨਾ ਆਏ ਹੋਣ। ਸਤਿਗੁਰੂ ਤਾਂ ਸੂਰਜ ਦੀਆਂ ਕਿਰਨਾਂ ਦੀ ਤਰ੍ਹਾਂ ਸਾਡੇ ਘਰ ਦੇ ਦਰਵਾਜ਼ੇ ਸਾਹਮਣੇ ਆ ਕੇ ਰਹਿਮਤ ਬਿਖੇਰਦੇ ਹਨ। ਮੈਂ ਹੀ ਦਰਵਾਜ਼ਾ ਬੰਦ ਕਰੀ ਬੈਠਾ ਹਾਂ ਤਾਂ ਇਸ ਦੇ ਵਿਚ ਸੂਰਜ ਦਾ ਕੋਈ ਦੋਸ਼ ਨਹੀਂ। ਸਤਿਗੁਰੂ ਸਦੀਵ ਦਇਆਲੂ ਹਨ। ਮਹਾਰਾਜ ! ਜਦੋਂ ਗੁਰੂ ਦਇਆਲੂ ਹੁੰਦੇ ਹਨ ਤਾਂ ਫਿਰ ਕ੍ਰਿਪਾ ਕਰ ਕੇ ਦੱਸੋ ਕਿ ਗੁਰੂ ਦੀ ਦਇਆਲਤਾ ਦੇ ਲੱਛਣ ਕੀ ਹਨ ? ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰੂ ਜੀ ਦੀ ਦਇਆਲਤਾ ਦਾ ਲੱਛਣ ਇਹ ਹੈ ਕਿ ਉਹ ਸਿੱਖ ਦੇ ਅੰਦਰ ਦੀ ਭੈੜੀ ਮੱਤ ਨੂੰ ਦਿਨੋ ਦਿਨ ਖ਼ਤਮ ਕਰਨ ਲੱਗ ਪੈਂਦੇ ਹਨ।

ਮੈਂ ਇਕ ਉਦਾਹਰਣ ਦੇਵਾਂ। ਰਸਤੇ ਵਿਚ ਚੱਲਦਿਆਂ ਅੱਖਾਂ ਨਾਲ ਅਨੇਕਾਂ ਲੋਕਾਂ ਦੇ ਚਿਹਰੇ ਨੂੰ ਦੇਖ ਕੇ ਮਲੀਨਤਾ ਆਉਂਦੀ ਹੈ। ਜਦੋਂ ਗੁਰੂ ਦਾ ਸ਼ਬਦ ਅੰਦਰ ਟਿੱਕ ਗਿਆ, ਤਾਂ ਹੁਣ ਵੀ ਚਿਹਰਿਆਂ ਨੂੰ ਦੇਖਦਾ ਹੈ, ਪਰ ਅੰਦਰ ਮਲੀਨ ਫੁਰਨਿਆਂ ਨੂੰ ਜਨਮ ਨਹੀਂ ਲੈਣ ਦਿੰਦਾ। ਪਹਿਲਾਂ ਇਹ ਚੱਲਦਾ ਸੀ ਕਿ ਕਿਸੇ ਦੁਸ਼ਮਣ ਦੀ ਸੂਅ ਕੰਨਾਂ ਵਿਚ ਪਵੇ ਤਾਂ ਉਸ ਦੇ ਬਾਰੇ ਬੁਰਾ ਚਿਤਵਨ ਲੱਗ ਪੈਣਾ। ਹੁਣ ਗੁਰੂ ਨੇ ਇੰਨੀ ਕ੍ਰਿਪਾ ਕਰ ਦਿੱਤੀ ਕਿ ਦੁਸ਼ਮਣ ਨੂੰ ਮਿੱਤਰ ਜਾਣ ਕੇ ਗਲ੍ਹੇ ਲਾਉਣ ਲੱਗ ਪਿਆ। ਪਹਿਲਾਂ ਅੰਦਰ ਕ੍ਰੋਧ ਨੇ ਠਾਠਾਂ ਮਾਰਨੀਆਂ, ਹੁਣ ਗੁਰੂ ਨੇ ਇੰਨੀ ਕ੍ਰਿਪਾ ਕਰ ਦਿੱਤੀ ਕਿ ਮਨਾ ! ਕਿਉਂ ਆਪਣੇ ਅੰਦਰ ਦੇ ਭਾਂਡੇ ਨੂੰ ਸਾੜੀ ਜਾਂਦਾ ਹੈਂ, ਤੂੰ ਚੁੱਪ ਕਰ ਕੇ ਰੱਬ ਦੇ ਚਰਨਾਂ ਦੀ ਟੇਕ ਲੈ ਲੈ। ਹੋਰ ਦੁਨੀਆਂ ਵਿਚ ਵੱਡਾ ਗੁਣ ਕੋਈ ਨਹੀਂ। ਸਾਹਿਬ ਨੇ ਫ਼ੁਰਮਾਇਆ ਹੈ ਕਿ–

*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*
*ਗੁਰ ਬਚਨੀ ਹਰਿ ਨਾਮੁ ਉਚਰੈ॥*

ਜਿਉਂ-ਜਿਉਂ ਅੰਦਰ ਦੀ ਮੈਲ ਧੁੱਪਦੀ ਹੈ, ਤਿਉਂ-ਤਿਉਂ ਨਾਮ ਜੱਪਣ ਦਾ ਚਾਉ ਪੈਦਾ ਹੁੰਦਾ ਹੈ।

*ਸਤਿਗੁਰੁ ਸਿਖ ਕੇ ਬੰਧਨ ਕਾਟੈ॥*

ਗੁਰੂ ਨੇ ਕ੍ਰਿਪਾ ਕਰ ਕੇ ਸਿੱਖ ਦੇ ਵਿਕਾਰਾਂ ਦੇ ਬੰਧਨ ਕੱਟ ਦਿੱਤੇ ਤੇ ਜਦੋਂ ਅੰਦਰੋਂ ਬੰਧਨ ਕੱਟੇ ਗਏ, ਫਿਰ ਸਾਹਿਬ ਕਹਿੰਦੇ ਹਨ ਕਿ ਗੁਰੂ ਦਾ ਸਿੱਖ ਵਿਕਾਰਾਂ ਤੋਂ ਦੂਰੀ ਬਣਾਉਣ ਲੱਗ ਪਿਆ।

*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*

ਜਦੋਂ ਅੰਦਰ ਵਾਲਾ ਭਾਂਡਾ ਬਿਲਕੁਲ ਨਿਰਮਲ ਹੋ ਗਿਆ ਤਾਂ ਗੁਰੂ ਜੀ ਨੇ ਆਵਾਜ਼ ਮਾਰ ਕੇ ਕਿਹਾ, ਲਿਆ ਸਿੱਖਾ ! ਅੱਜ ਤੇਰਾ ਭਾਂਡਾ ਅਤਿ ਦਾ ਨਿਰਮਲ ਹੈ, ਮੈਂ ਤੇਰੇ ਭਾਂਡੇ ਵਿਚ ਇਕ ਅਮੋਲਕ ਦਾਤ ਪਾਉਣੀ ਚਾਹੁੰਦਾ ਹਾਂ। ਕਹਿਣ ਲੱਗੇ ਕਿ ਤੂੰ ਬਚਨ ਕਮਾ ਕੇ ਅੰਦਰ ਦੀ ਮੈਲ ਧੋਤੀ ਹੈ। ਭਾਂਡਾ ਤੇਰਾ ਸਾਫ਼ ਹੈ। ਅੱਜ ਮੈਂ ਤੈਨੂੰ ਵਡਭਾਗੀ ਬਣਾ ਦੇਵਾਂ।

ਮਹਾਰਾਜ ! ਵਡਭਾਗੀ ਦੇ ਲੱਛਣ ਕੀ ਹਨ ? ਮੈਂ ਤੇਰੇ ਅੰਦਰ ਦੇ ਭਾਂਡੇ ਵਿਚ ਨਾਮ ਦੀ ਦਾਤ ਟਿਕਾਉਣ ਲੱਗਾ ਹਾਂ।

*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*
*ਗੁਰ ਕਾ ਸਿਖੁ ਵਡਭਾਗੀ ਹੇ॥*

ਅੰਮ੍ਰਿਤ ਦੀ ਦਾਤ ਲੈਣਾ ਗੁਰੂ ਜੀ ਕੋਲੋਂ ਨਾਮ ਧਨ ਲੈਣਾ ਹੈ। ਸਰੀਰ ਤਾਂ ਪਹਿਲਾਂ ਵੀ ਪਵਿੱਤਰ ਹੈ। ਬਾਕੀ ਇਹ ਸਰੀਰ ਭਾਗਾਂ ਵਾਲਾ ਹੈ। ਸਾਨੂੰ ਇਹ ਦੇਹੀ ਤਾਂ ਬਹੁਤ ਪਹਿਲਾਂ ਮਿਲ ਗਈ ਸੀ, ਪਰ ਗੁਰੂ ਦੀ ਨਜ਼ਰ ਵਿਚ ਉਦੋਂ ਭਾਗਾਂ ਵਾਲਾ ਬਣਿਆ ਜਦੋਂ ਇਸ ਸਰੀਰ ਦੇ ਭਾਂਡੇ ਵਿਚ ਗੁਰੂ ਨੇ ਨਾਮ ਦਾ ਅੰਮ੍ਰਿਤ ਛਕਾ ਦਿੱਤਾ। ਉਸ ਦਿਨ ਸਿੱਖ ਵੱਡਿਆਂ ਭਾਗਾਂ ਵਾਲਾ ਹੋ ਗਿਆ। ਅੰਮ੍ਰਿਤ ਕਿਉਂ ਜ਼ਰੂਰੀ ਹੈ ? ਸਾਹਿਬ ਕ੍ਰਿਪਾਲੂ ਜੀ ਨੇ ਫਿਰ ਜਿਹੜੀਆਂ ਅਖ਼ੀਰਲੀਆਂ ਤੁੱਕਾਂ ਕਹੀਆਂ, ਕਹਿਣ ਲੱਗੇ, ਸਿੱਖਾ ! ਤੈਨੂੰ ਇਸ ਕਰ ਕੇ ਕਿਹਾ ਜਾਂਦਾ ਹੈ ਕਿ ਗੁਰੂ ਵਾਲਾ ਬਣ, ਕਿਉਂਕਿ ਜਿੰਨੀ ਦੇਰ ਤੱਕ ਤੇਰੀ ਪੰਜਾਂ ਤੱਤਾਂ ਵਾਲੀ ਦੇਹ ਕਾਇਮ ਹੈ, ਉੱਨੀ ਦੇਰ ਤੱਕ ਲੋਕ ਤੇਰੇ ਨਾਲ ਚੱਲਣਗੇ। ਸਾਹਿਬ ਕਹਿਣ ਲੱਗੇ, ਪਿਆਰਿਆ ! ਤਨ ਨਾਲ ਲੋਕਾਂ ਦੇ ਕਾਫ਼ਲੇ ਚੱਲਦੇ ਹਨ, ਪਰ ਜਿਸ ਦਿਨ ਜਿੰਦ ਨੇ ਇਸ ਤਨ ਨੂੰ ਤਿਆਗਣਾ ਹੈ, ਸੱਚ ਜਾਣੀਂ, ਜਿੰਦ ਨਾਲ ਤਾਂ ਆਪਣਾ ਤਨ ਵੀ ਨਹੀਂ ਜਾਂਦਾ। ਉਸ ਵੇਲੇ ਜੇ ਜਿੰਦ ਨਾਲ ਕੋਈ ਜਾ ਸਕਦਾ ਹੈ ਤਾਂ ਕੇਵਲ ਗੁਰੂ ਦੀ ਰਹਿਮਤ, ਗੁਰੂ ਦਾ ਸ਼ਬਦ ਹੀ ਜਾ ਸਕਦਾ ਹੈ। ਸਰੀਰ ਨੂੰ ਚਾਰ ਜਣੇ ਮੋਢਾ ਲਾ ਕੇ ਸ਼ਮਸ਼ਾਨ ਘਾਟ ਤੱਕ ਛੱਡ ਆਉਣਗੇ, ਪਰ ਜਿੰਦ ਨਾਲ ਕੇਵਲ ਉਹ ਜਾਏਗਾ ਜੋ ਤੂੰ ਗੁਰੂ ਦੀ ਕ੍ਰਿਪਾ ਨਾਲ ਜੋੜਿਆ ਹੈ। ਇਸ ਕਰ ਕੇ ਅੰਮ੍ਰਿਤ ਦੀ ਦਾਤ ਲੈਣੀ ਹੈ ਕਿ ਤੇਰੀ ਜਿੰਦ ਨਾਲ ਗੁਰੂ ਤੁਰੇ।

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ ੧ ॥*

ਸਰੀਰ ਨੂੰ ਤਾਂ ਸਾਂਭਣ ਵਾਲੇ ਸੈਂਕੜੇ ਲੋਕ ਮਿਲ ਜਾਣਗੇ, ਪਰ ਜਿੰਦ ਨੂੰ ਸਾਂਭਣ ਵਾਲਾ ਕੇਵਲ ਪੂਰਾ ਗੁਰੂ ਮਿਲੇਗਾ। ਜਿੰਦ ਨੂੰ ਸੰਸਾਰ ਦਾ ਕੋਈ ਮਨੁੱਖ ਸਾਂਭ ਨਹੀਂ ਸਕਦਾ। ਹੁਣ ਇੰਨੀ ਗੱਲ ਤਾਂ ਹੈ ਨਹੀਂ ਕਿ ਗੁਰੂ ਜਦੋਂ ਦੁਰਮਤ ਨੂੰ ਦੂਰ ਕਰਦੇ ਹਨ, ਬੰਧਨ ਕੱਟਦੇ ਹਨ, ਅੰਦਰ ਨਾਮ ਟਿਕਾਉਂਦੇ ਹਨ ਤਾਂ ਆਖ਼ਿਰ ਸਿੱਖ ਦਾ ਵੀ ਕੋਈ ਫ਼ਰਜ਼ ਬਣਦਾ ਹੈ। ਸਿੱਖ ਨੇ ਕੀ ਕਰਨਾ ਹੈ ? ਗੁਰੂ ਅਰਜਨ ਸਾਹਿਬ ਨੇ ਅਗਲੇ ਪਦੇ ਵਿਚ ਸਿੱਖ ਦੇ ਸਮਰਪਿਤ ਹੋਣ ਦੀ ਗੱਲ ਕਹੀ। ਜਦੋਂ ਗੁਰੂ ਦਰ ਉੱਪਰ ਆਉਣਾ ਹੈ ਉਦੋਂ ਪੂਰਨ ਤੌਰ 'ਤੇ ਸਮਰਪਿਤ ਹੋ ਜਾਈਏ ਤੇ ਜਦੋਂ ਗੁਰਦੁਆਰੇ 'ਚੋਂ ਬਾਹਰ ਨਿਕਲਣਾ ਹੈ, ਉਦੋਂ ਸੰਘਰਸ਼ ਕਰਨਾ ਹੈ। ਗੁਰੂ ਕੋਲ ਸਮਰਪਨ ਹੈ, ਸੰਸਾਰ ਵਿਚ ਸੰਘਰਸ਼ ਹੈ। ਗੁਰੂ ਅਰਜਨ ਸਾਹਿਬ ਨੇ ਇਕ ਬਚਨ ਕਿਹਾ ਸੀ–

*ਹਉ ਗੋਸਾਈ ਦਾ ਪਹਿਲਵਾਨੜਾ॥*
*ਮੈ ਗੁਰ ਮਿਲਿ ਉਚ ਦੁਮਾਲੜਾ॥*

*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥*
*ਵਾਤ ਵਜਨਿ ਟੰਮਕ ਭੇਰੀਆ॥*
*ਮਲ ਲਥੇ ਲੈਦੇ ਫੇਰੀਆ॥*

(ਅੰਗ ੭੪)

ਕਹਿਣ ਲੱਗੇ ਗੁਰੂ ਨੇ ਇਕ ਕ੍ਰਿਪਾ ਕਰ ਦਿੱਤੀ ਕਿ ਅੰਦਰ ਸਮਰਪਿਤ ਹੋਇਆ ਤੇ ਬਾਹਰ ਮੈਂ ਸੰਘਰਸ਼ ਕੀਤਾ। ਗੁਰੂ ਦੇ ਚਰਨਾਂ ਵਿਚ ਸਮਰਪਿਤ ਹੋਣ ਦੀ ਦੇਰ ਸੀ ਕਿ ਮੈਂ ਪੰਜਾਂ ਵਿਕਾਰਾਂ ਨੂੰ ਸੰਘਰਸ਼ ਕਰ ਕੇ ਜਿੱਤ ਲਿਆ। ਪਰ ਸੰਸਾਰ ਦੀ ਖੇਡ ਕੀ ਹੈ ? ਅਸੀਂ ਗੁਰੂ ਨਾਲ ਸੰਘਰਸ਼ ਕਰਦੇ ਹਾਂ ਕਿ ਤੁਸੀਂ ਅੰਮ੍ਰਿਤ ਐਵੇਂ ਕਹਿ ਗਏ। ਜੇ ਅੰਮ੍ਰਿਤ ਤੇ ਕਕਾਰਾਂ ਦੀ ਗੱਲ ਨਾ ਕਰਦੇ ਤਾਂ ਸਾਰੀ ਦੁਨੀਆਂ ਸਿੱਖ ਹੋਣੀ ਸੀ। ਵਿਕਾਰਾਂ ਦੇ ਸਮਰਪਿਤ ਸੰਸਾਰ ਹੋ ਰਿਹਾ ਹੈ ਤੇ ਗੁਰੂ ਨਾਲ ਸੰਘਰਸ਼ ਕਰੀ ਬੈਠਾ ਹੈ। ਜੇ ਗੁਰੂ ਇੰਨੇ ਦਇਆਲੂ ਹਨ, ਸਿੱਖ ਉੱਪਰ ਦਇਆ ਕਰਦੇ ਹਨ, ਜਿੰਦ ਨਾਲ ਤੁਰਦੇ ਹਨ ਤਾਂ ਫਿਰ ਸਿੱਖ ਦਾ ਫ਼ਰਜ਼ ਬਣਦਾ ਹੈ ਕਿ ਉਹ ਗੁਰੂ ਨੂੰ ਸਮਰਪਿਤ ਕਿਵੇਂ ਹੋਵੇ। ਧੰਨ ਗੁਰੂ ਅਰਜਨ ਦੇਵ ਜੀ ਅਗਲੇ ਪਦੇ ਵਿਚ ਕਹਿਣ ਲੱਗੇ-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*

ਜਿਹੜਾ ਸਿੱਖ ਆਪਣੇ ਗੁਰੂ ਦੇ ਗ੍ਰਿਹਿ ਵਿਚ, ਗੁਰੂ ਦੀ ਗੁਰਮਤਿ ਵਿਚ ਰਹਿੰਦਾ ਹੈ।

*ਗੁਰ ਕੀ ਆਗਿਆ ਮਨ ਮਹਿ ਸਹੈ॥*

ਗੁਰੂ ਦੇ ਬਚਨਾਂ ਨੂੰ ਆਪਣੇ ਹਿਰਦੇ ਵਿਚ ਪਾਲ ਲਵੇ।

*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*

ਸਭ ਤੋਂ ਵੱਡਾ ਜੇ ਗੁਰੂ ਜਿੰਦ ਨਾਲ ਤੁਰਦਾ ਹੈ ਤਾਂ ਤੂੰ ਸਮਰਪਣ ਇਹ ਕਰ ਦੇ ਕਿ-

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

(ਸੁਖਮਨੀ ਸਾਹਿਬ)

ਜੇ ਗੁਰੂ ਨੂੰ ਮਨ ਸਮਰਪਿਤ ਕਰ ਦਿੱਤਾ ਤਾਂ ਕਾਰਜ ਰਾਸ ਹੋਣਗੇ। ਗੁਰੂ ਕੋਲੋਂ ਅੰਮ੍ਰਿਤ ਦੀ ਦਾਤ ਲੈਣੀ ਆਪਣੇ ਮਨ ਨੂੰ ਗੁਰੂ ਦੇ ਚਰਨਾਂ ਵਿਚ ਸਮਰਪਿਤ ਕਰਨਾ ਹੈ। ਹਜ਼ੂਰ ਨੇ ਗੁਰੂ ਦੀ ਸ਼ਰਨ ਵਿਚ ਪੈਣ ਦਾ ਅਸੂਲ ਇਕ ਦਿੱਤਾ ਹੈ ਕਿ ਜਿਸ ਕਿਸੇ ਨੇ ਉਸ ਇਕ ਤੱਕ ਪਹੁੰਚਣਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜਾਂ ਕੋਲੋਂ ਅੰਮ੍ਰਿਤ ਦੀ ਦਾਤ ਲੈ ਤਾਂਕਿ ਅੰਮ੍ਰਿਤ ਸੰਚਾਰ ਤੇਰੇ ਅੰਦਰ ਹੋ ਜਾਏ। ਜਿਸ ਦੇ ਅੰਦਰ ਅੰਮ੍ਰਿਤ ਸੰਚਾਰ ਹੋ ਗਿਆ, ਉਹ ਅੰਮ੍ਰਿਤਧਾਰੀ ਬਾਣੀ ਨਾਲ ਜੁੜ ਗਿਆ ਤੇ ਜਿਹੜਾ ਅੰਮ੍ਰਿਤਧਾਰੀ ਬਾਣੀ ਨਾਲ ਜੁੜ ਗਿਆ,

ਉਹ ਅੰਮ੍ਰਿਤ ਨਾਮ ਨਿਧਾਨ ਨਾਲ ਜੁੜ ਗਿਆ ਤੇ ਜਿਹੜਾ ਅੰਮ੍ਰਿਤ ਨਾਮ ਨਿਧਾਨ ਨਾਲ ਜੁੜ ਗਿਆ, ਉਹ ੧ਓ ਦੇ ਚਰਨਾਂ ਵਿਚ ਅਭੇਦ ਹੋ ਗਿਆ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅੰਮ੍ਰਿਤ ਸ਼ਬਦ ਨੂੰ ਬੜੇ ਭਾਵ-ਪੂਰਤ ਸ਼ਬਦਾਂ ਨਾਲ ਬਿਆਨ ਕੀਤਾ ਗਿਆ ਹੈ। ਅੰਮ੍ਰਿਤ ਦੇ ਅਰਥ ਦੁੱਧ ਵੀ ਹੈ। ਛੱਤੀਹ ਪ੍ਰਕਾਰ ਦਾ ਭੋਜਨ ਵੀ ਹੈ, ਚੰਦਨ ਦੀ ਲੱਕੜ ਵੀ ਹੈ, ਸ਼ੁਭ ਗੁਣ ਵੀ ਹਨ, ਇਸ ਦਾ ਅਰਥ ਬਾਣੀ ਵੀ ਹੈ, ਨਾਮ ਵੀ ਹੈ ਅਤੇ ਅਮਰ ਰਹਿਣ ਵਾਲੀ ਕਾਇਆ ਵੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅੰਮ੍ਰਿਤ ਦੇ ਅਰਥ ਭੋਜਨ ਹਨ। ਹਜ਼ੂਰ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ-

*ਜਿਹ ਪ੍ਰਸਾਦ ਛਤੀਹ ਅੰਮ੍ਰਿਤ ਖਾਹਿ॥*

(ਸੁਖਮਨੀ ਸਾਹਿਬ)

ਇਥੇ ਇਸ ਦਾ ਅਰਥ ਹੈ ਕਿ ਛੱਤੀਹ ਪ੍ਰਕਾਰ ਦੇ ਸੁਆਦਲੇ ਭੋਜਨ। ਦੂਜਾ ਅਰਥ ਬਾਣੀ ਵਿਚ ਹੈ ਦੁੱਧ। ਇਕ ਤੁੱਕ ਅਸੀਂ ਪੜ੍ਹਦੇ ਹਾਂ ਕਿ-

*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥*

(ਅੰਗ ੪੮੯)

ਗੁਰੂ ਸਾਹਿਬ ਕਹਿੰਦੇ ਹਨ ਕਿ ਪਸ਼ੂ ਨੂੰ ਸੁੱਕੇ ਕੱਖ ਪਾਈਏ ਤਾਂ ਉਹ ਵੀ ਅੰਮ੍ਰਿਤ ਦੇਣ ਲੱਗ ਪੈਂਦਾ ਹੈ। ਇਥੇ ਅੰਮ੍ਰਿਤ ਦਾ ਅੱਖਰੀ ਅਰਥ ਹੈ ਉਸ ਪਸ਼ੂ ਵਿਚੋਂ ਮਿਲਿਆ ਹੋਇਆ ਅੰਮ੍ਰਿਤ ਵਰਗਾ ਦੁੱਧ। ਤੀਸਰਾ ਬਾਣੀ ਵਿਚ ਅੰਮ੍ਰਿਤ ਸ਼ਬਦ ਚੰਦਨ ਦੀ ਲੱਕੜ ਲਈ ਵਰਤਿਆ ਹੈ। ਭਗਤ ਰਵਿਦਾਸ ਜੀ ਦਾ ਇਕ ਬਚਨ ਆਉਂਦਾ ਹੈ-

*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥*

(ਅੰਗ ੫੨੫)

ਬਿਖ ਸ਼ਬਦ ਸੱਪ ਲਈ ਵਰਤਿਆ ਹੈ ਤੇ ਅੰਮ੍ਰਿਤ ਸ਼ਬਦ ਚੰਦਨ ਦੀ ਲੱਕੜ ਲਈ ਵਰਤਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅੰਮ੍ਰਿਤ ਸ਼ਬਦ ਸ਼ੁਭ ਗੁਣਾਂ ਲਈ ਵੀ ਵਰਤਿਆ ਹੈ। ਸ਼ਬਦ ਹੈ-

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥*

(ਅੰਗ ੬੦੦)

ਅੰਮ੍ਰਿਤ ਲੁਟੈ ਦਾ ਅੱਖਰੀ ਅਰਥ ਹੈ ਕਿ ਤੇਰੇ ਅੰਮ੍ਰਿਤ ਵਰਗੇ ਸ਼ੁਭ ਗੁਣਾਂ ਨੂੰ ਇਹ ਵਿਕਾਰ ਲੁੱਟਦੇ ਪਏ ਹਨ। ਪੰਜਵਾਂ ਅੰਮ੍ਰਿਤ ਦਾ ਗੁਣ ਹੈ ਕਿ ਆਪਣੇ ਆਪ ਨੂੰ ਸਮਝਣਾ ਕਿ ਮੈਨੂੰ ਕਦੀ ਮੌਤ ਆਉਣੀ ਨਹੀਂ। ਸਾਹਿਬ ਨੇ ਸ਼ਬਦ ਵਰਤਿਆ-

*ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥*

(ਅੰਗ ੧੫੪)

ਅੰਮ੍ਰਿਤ ਦਾ ਅਰਥ ਭੋਜਨ ਵੀ ਹੈ, ਦੁੱਧ ਵੀ ਹੈ, ਸ਼ੁਭ ਗੁਣ ਵੀ ਹਨ, ਨਾ ਮਰਨ ਵਾਲੀ ਕਾਇਆ ਵੀ ਹੈ। ਬਾਣੀ ਲਈ ਵੀ ਹਜ਼ੂਰ ਨੇ ਅੰਮ੍ਰਿਤ ਸ਼ਬਦ ਵਰਤਿਆ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ ਕਿ-

*ਅੰਮ੍ਰਿਤੁ ਤੇਰੀ ਬਾਣੀਆ॥*
*ਤੇਰਿਆ ਭਗਤਾ ਰਿਦੈ ਸਮਾਣੀਆ॥*

(ਅੰਗ ੭੨)

ਬਾਣੀ ਵੀ ਅੰਮ੍ਰਿਤ ਹੈ। ਨਾਲ ਹੀ ਸਤਿਗੁਰ ਨੇ ਕਹਿ ਦਿੱਤਾ, ਨਹੀਂ, ਇਕੱਲੀ ਬਾਣੀ ਅੰਮ੍ਰਿਤ ਨਹੀਂ, ਨਾਮ ਵੀ ਅੰਮ੍ਰਿਤ ਹੈ। ਕਈ ਵਾਰੀ ਪੜ੍ਹਦੇ ਹੋ ਕਿ-

*ਅੰਮ੍ਰਿਤ ਨਾਮੁ ਪਰਮੇਸੁਰੁ ਤੇਰਾ ਜੋ ਸਿਮਰੈ ਸੋ ਜੀਵੈ॥*

(ਅੰਗ ੬੧੬)

ਆਪ ਬਚਨ ਪੜ੍ਹਦੇ ਹੋ-

*ਅੰਮ੍ਰਿਤ ਨਾਮੁ ਨਿਧਾਨੁ ਹੈ*

(ਅੰਗ ੩੧੮)

ਹਜ਼ੂਰ ਨੇ ਬਾਣੀ ਵਿਚ ਕਿਹਾ-

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਬਾਣੀ ਵੀ ਅੰਮ੍ਰਿਤ ਹੈ, ਨਾਮ ਵੀ ਅੰਮ੍ਰਿਤ ਹੈ ਤੇ ਅੰਮ੍ਰਿਤ ਰਹਿੰਦਾ ਕਿੱਥੇ ਹੈ ? ਗੁਰੂ ਗ੍ਰੰਥ ਸਾਹਿਬ ਨੇ ਇਕ ਇਸ਼ਾਰਾ ਕੀਤਾ ਹੈ ਤੇ ਕਿਹਾ-

*ਅੰਤਰਿ ਖੂਹਟਾ ਅੰਮ੍ਰਿਤਿ ਭਰਿਆ॥*

(ਅੰਗ ੫੭੦)

ਤੇਰੇ ਅੰਦਰ ਤਾਂ ਅੰਮ੍ਰਿਤ ਦਾ ਖੂਹ ਭਰਿਆ ਪਿਆ ਹੈ। ਬਾਬਾ ਕਬੀਰ ਜੀ ਨੇ ਸ਼ਬਦ ਵਰਤੇ ਹਨ-

*ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ॥*
*ਭਾਗ ਬਡੈ ਤੈ ਪਾਇਓ ਤੂੰ ਭਰਿ ਭਰਿ ਪੀਊ ਕਬੀਰ॥*

(ਅੰਗ ੧੩੭੩)

ਕਹਿੰਦੇ ਹਨ, ਤੇਰੇ ਅੰਦਰ ਤਾਂ ਅੰਮ੍ਰਿਤ ਦਾ ਸਰੋਵਰ ਹੈ। ਧੰਨ ਗੁਰੂ ਗ੍ਰੰਥ ਸਾਹਿਬ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਮਨਮੁਖ ਬੰਦਿਆਂ ਦੇ ਅੰਦਰ ਵੀ ਅੰਮ੍ਰਿਤ ਹੈ। ਹਜ਼ੂਰ ਦਾ ਬਚਨ ਪੜ੍ਹਦੇ ਹਾਂ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥*

(ਅੰਗ ੬੪੪)

ਮਨਮੁਖ ਬੰਦੇ ਦੇ ਅੰਦਰ ਵੀ ਅੰਮ੍ਰਿਤ ਹੈ। ਇਹ ਵੱਖਰੀ ਗੱਲ ਹੈ ਕਿ ਉਸ ਮਨਮੁਖ ਬੰਦੇ ਨੇ ਅੰਮ੍ਰਿਤ ਦਾ ਸੁਆਦ ਨਹੀਂ ਚੱਖਿਆ। ਜਦੋਂ ਪੁੱਛਿਆ ਕਿ ਅੰਮ੍ਰਿਤ ਹੈ ਕਿੱਥੇ ? ਤਾਂ ਨਾਲ ਹੀ ਇਕ ਬਚਨ ਕਹਿ ਦਿੱਤਾ ਕਿ-

*ਨਾਨਕ ਅੰਮ੍ਰਿਤੁ ਮਨੈ ਮਾਹਿ*

(ਅੰਗ ੧੨੩੮)

ਅੰਮ੍ਰਿਤ ਤਾਂ ਤੇਰੇ ਮਨ ਵਿਚ ਹੈ। ਇਕ ਸਵਾਲ ਪੈਦਾ ਹੁੰਦਾ ਹੈ ਬਾਣੀ ਪੜ੍ਹ ਕੇ ਜਗਿਆਸੂ ਨੂੰ ਕਿ ਤੁਸੀਂ ਕਹੀ ਜਾਂਦੇ ਹੋ ਖੰਡੇ ਬਾਟੇ ਦਾ ਅੰਮ੍ਰਿਤ ਛੱਕੋ ਅਤੇ ਬਾਣੀ ਵਿਚ ਤਾਂ ਬਾਣੀ ਨੂੰ ਵੀ ਅੰਮ੍ਰਿਤ ਕਿਹਾ ਹੈ, ਨਾਮ ਨੂੰ ਵੀ ਅੰਮ੍ਰਿਤ ਕਿਹਾ ਹੈ। ਅੰਮ੍ਰਿਤ ਤਾਂ ਸਾਰਿਆਂ ਦੇ ਹਿਰਦੇ ਵਿਚ ਵੀ ਹੈ, ਕਿਉਂਕਿ ਅੱਜ ਸਵਾਲ ਵੀ ਇਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਅੰਮ੍ਰਿਤ ਸਾਰਿਆਂ ਦੇ ਅੰਦਰ ਹੈ ਤਾਂ ਫਿਰ ਬਾਹਰੋਂ ਅੰਮ੍ਰਿਤ ਦੀ ਕੀ ਲੋੜ ਹੈ ?

ਗੁਰੂ ਗ੍ਰੰਥ ਸਾਹਿਬ ਨੇ ਇਕ ਹੋਰ ਬਚਨ ਕਿਹਾ ਹੈ ਕਿ ਅੰਮ੍ਰਿਤ ਤੇਰੇ ਅੰਦਰ ਹੈ ਪਰ ਚੇਤੇ ਰੱਖੀਂ, ਅੰਮ੍ਰਿਤ ਦਾ ਦਾਤਾ ਕੇਵਲ ਗੁਰੂ ਹੈ। ਉਥੇ ਅਸੀਂ ਇਕ ਬਚਨ ਪੜ੍ਹਦੇ ਹਾਂ-

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ*

ਤੇ ਅਗਲੀ ਤੁੱਕ ਹੈ-

*ਸੁ ਅੰਮ੍ਰਿਤੁ ਗੁਰ ਤੇ ਪਾਇਆ॥*

(ਅੰਗ ੯੧੮)

ਗੁਰੂ ਨਾਨਕ ਸਾਹਿਬ ਜੀ ਦਾ ਰਾਗ ਸੋਰਠਿ ਦਾ ਇਕ ਸ਼ਬਦ ਪੜ੍ਹੋ। ਉਹ ਸ਼ਬਦ ਹੈ-

*ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ*
*ਸੋ ਅੰਮ੍ਰਿਤੁ ਗੁਰ ਪਾਹੀ ਜੀਉ॥*

(ਅੰਗ ੫੯੮)

ਜਿਸ ਨਾਮ ਅੰਮ੍ਰਿਤ ਖ਼ਜ਼ਾਨੇ ਲਈ ਤੂੰ ਸੰਸਾਰ ਉੱਪਰ ਆਇਆ ਹੈਂ, ਉਹ ਨਾਮ ਅੰਮ੍ਰਿਤ ਦਾ ਖ਼ਜ਼ਾਨਾ ਤੇਰੇ ਅੰਦਰ ਹੈ ਤੇ ਮਿਲਣਾ ਤੈਨੂੰ ਗੁਰੂ ਕੋਲੋਂ ਹੈ।

*ਛੋਡਹੁ ਵੇਸੁ ਭੇਖ ਚਤੁਰਾਈ*
*ਦੁਬਿਧਾ ਇਹੁ ਫਲੁ ਨਾਹੀ ਜੀਉ॥ ੧॥*
*ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥*
*ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ*
*ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ ਰਹਾਉ॥*

(ਅੰਗ ੫੯੮)

ਇਕ ਸ਼ਬਦ ਵਿਚ ਦੋ ਗੱਲਾਂ ਕਿਉਂ ? ਹੇ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਪਹਿਲੀ ਤੁੱਕ ਵਿਚ ਆਪ ਕਹਿ ਰਹੇ ਹੋ-

*ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ*
*ਸੋ ਅੰਮ੍ਰਿਤੁ ਗੁਰ ਪਾਹੀ ਜੀਉ॥*

ਤੇ ਰਹਾਉ ਦੀ ਤੁੱਕ ਵਿਚ ਤੁਸੀਂ ਕਹਿ ਰਹੇ ਹੋ ਕਿ-

*ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥*
*ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ*
*ਘਰਿ ਅੰਮ੍ਰਿਤੁ ਘਟਿ ਮਾਹੀ ਜੀਉ॥*

(ਅੰਗ ੫੯੮)

ਗੁਰੂ ਅਰਜਨ ਦੇਵ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ-

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ*

(ਅੰਗ ੮੨੩)

ਕਹਿਣ ਲੱਗੇ ਜੇ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ*

ਤਾਂ ਫਿਰ ਗੁਰੂ ਕੋਲੋਂ ਨਾਮ ਲੈਣ ਦੀ ਲੋੜ ਕਿਉਂ ? ਸਾਹਿਬ ਨੇ ਕਿਹਾ ਕਿ ਮੇਰੇ ਗੁਰੂ ਨੇ ਅੰਮ੍ਰਿਤ ਦਿੱਤਾ। ਹਜ਼ੂਰ ਕਹਿਣ ਲੱਗੇ ਕਿ ਹਰ ਮਰਦ ਵਿਚ ਇਸਤਰੀ ਹੈ ਤੇ ਹਰ ਇਸਤਰੀ ਵਿਚ ਮਰਦ ਹੈ। ਪਰ ਜਿੰਨੀ ਦੇਰ ਤੱਕ ਨਰ ਮਾਦਾ ਦਾ ਮਿਲਾਪ ਨਹੀਂ, ਵੱਖਰੇ-ਵੱਖਰੇ ਰਹਿਣ ਤਾਂ ਫਿਰ ਇਸਤਰੀ ਪੁਰਸ਼ ਦਾ ਕਦੀ ਵੀ ਜਨਮ ਨਹੀਂ ਹੁੰਦਾ। ਸੈੱਲ ਤਾਂ ਬੰਦੇ ਅੰਦਰ ਤੇ ਇਸਤਰੀ ਅੰਦਰ ਵੱਖ-ਵੱਖ ਮੌਜੂਦ ਹਨ, ਪਰ ਜੀਵਨ ਤਾਂ ਪੈਦਾ ਹੁੰਦਾ ਹੈ ਜੇ ਦੋ ਦਾ ਸੁਮੇਲ ਹੋਵੇ। ਅੰਮ੍ਰਿਤ ਤੇਰੇ ਅੰਦਰ ਹੈ, ਪਰ ਪ੍ਰਗਟ ਤਾਂ ਹੋਵੇਗਾ ਜੇ ਤੇਰੇ ਅੰਦਰ ਗੁਰੂ ਦਾ ਸੁਮੇਲ ਹੋਵੇਗਾ।

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਪ੍ਰਮਾਣ ਦਿੱਤਾ ਹੈ। ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਦੁੱਧ ਲਉ ਤੇ ਕਿਸੇ ਅਨਪੜ੍ਹ ਬੰਦੇ ਦੇ ਸਾਹਮਣੇ ਚਲੇ ਜਾਉ। ਉਸਨੂੰ ਪੁੱਛੋ ਕਿ ਕੀ ਇਸ ਦੁੱਧ ਦੇ ਵਿਚ ਘਿਉ ਹੈ ? ਇਸ ਦੁੱਧ ਵਿਚ ਮੱਖਣ ਹੈ ? ਅਗਿਆਨੀ ਤੋਂ ਅਗਿਆਨੀ ਬੰਦਾ ਕਹਿ ਦੇਵੇਗਾ ਕਿ ਇਸ ਦੁੱਧ ਵਿਚ ਪ੍ਰਮਾਤਮਾ ਨੇ ਮੱਖਣ ਜਮਾਇਆ ਹੈ। ਇਹ ਨਜ਼ਰ ਕਿਉਂ ਨਹੀਂ ਆਉਂਦਾ ? ਜਿੰਨੀ ਦੇਰ ਤੱਕ ਜਾਗ ਲਾ ਕੇ ਦੁੱਧ ਨੂੰ ਟਿਕਾਇਆ ਨਹੀਂ ਜਾਂਦਾ, ਉੱਨੀ ਦੇਰ ਤੱਕ ਮੱਖਣ ਨੇ ਬਾਹਰ ਨਹੀਂ ਨਿਕਲਣਾ। ਪੰਜ ਪਿਆਰੇ ਤੈਨੂੰ ਜਾਗ ਲਗਾਉਂਦੇ ਹਨ ਤੇ ਨਾਲ ਇਕ ਗੱਲ ਕਹਿੰਦੇ ਹਨ ਕਿ ਪਿਆਰਿਆ ! ਜਿਹੜੀਆਂ ਬਾਣੀਆਂ ਪੜ੍ਹ ਕੇ ਅਸੀਂ ਪਾਣੀ ਨੂੰ ਅੰਮ੍ਰਿਤ ਬਣਾ ਦਿੱਤਾ ਹੈ, ਤੂੰ ਰੋਜ਼ ਇਹਨਾਂ ਬਾਣੀਆਂ ਦਾ ਅੰਮ੍ਰਿਤ ਵੇਲੇ ਨਿਤਨੇਮ ਕਰੀਂ। ਸੱਚ ਜਾਣੀਂ, ਤੇਰੀ ਜ਼ਿੰਦਗੀ ਦੇ ਰੋਮ ਰੋਮ ਵਿਚ ਰੱਚ ਜਾਏਗਾ।

ਅੰਮ੍ਰਿਤ ਦੀਆਂ ਬਾਣੀਆਂ ਹੀ ਨਿਤਨੇਮ ਕਿਉਂ ? ਕਿਉਂਕਿ ਜੇ ਉਹ ਬਾਣੀਆਂ ਪਾਣੀ ਨੂੰ ਅੰਮ੍ਰਿਤ ਬਣਾਉਂਦੀਆਂ ਹਨ ਤਾਂ ਸੱਚ ਜਾਣੀਂ, ਤੇਰੀ ਜ਼ਿੰਦਗੀ ਅੰਮ੍ਰਿਤਧਾਰੀ ਉਦੋਂ ਬਣੇਗੀ ਜਦੋਂ ਤੂੰ ਉਹਨਾਂ ਬਾਣੀਆਂ ਦਾ ਅਭਿਆਸ ਕਰੇਂਗਾ। ਅੰਦਰ ਦਾ ਅੰਮ੍ਰਿਤ ਪ੍ਰਗਟ ਹੁੰਦਾ ਹੈ ਗੁਰੂ ਦੀ ਕ੍ਰਿਪਾ ਦੇ ਨਾਲ ਤੇ ਉਹ ਕ੍ਰਿਪਾ ਹੈ ਖੰਡੇ ਬਾਟੇ ਦੀ ਪਹੁਲ। ਗੁਰੂ ਨਾਨਕ ਜੀ ਦਾ ਤੁਸੀਂ ਬਚਨ ਪੜ੍ਹਦੇ ਹੋ-

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥ ੧॥*
*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥ ੧॥ ਰਹਾਉ॥*

(ਅੰਗ ੭੨੮)

ਜੇ ਅੰਦਰ ਅੰਮ੍ਰਿਤ ਦੀ ਜਾਗ ਲੱਗ ਗਈ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅੱਜ ਤੂੰ ਅੰਮ੍ਰਿਤ ਛੱਕ ਲਿਆ ਹੈ ਤੇ ਸਮਝੇ ਮੈਂ ਪੂਰਨਤਾ 'ਤੇ ਪਹੁੰਚ ਗਿਆ ਹਾਂ। ਇਕ ਰੱਬ ਦੇ ਪਿਆਰੇ ਨੇ ਬੜੇ ਭਾਵ-ਪੂਰਤ ਸ਼ਬਦ ਕਹੇ ਹਨ। ਕਹਿੰਦੇ ਹਨ ਕਿ ਜਿਸ ਦਿਨ ਅਸੀਂ ਅੰਮ੍ਰਿਤ ਛੱਕਦੇ ਹਾਂ, ਉਸ ਦਿਨ ਚਾਹੀਦਾ ਹੈ ਸਾਡਾ ਅੰਦਰ ਝੁੱਕ ਜਾਣਾ। ਜਿਹੜਾ ਬੰਦਾ ਅਜੇ ਅੰਮ੍ਰਿਤ ਤੋਂ ਬਿਨਾਂ ਹੈ, ਉਹ ਆਵੇਗਾ ਟਿੱਕ ਕੇ, ਜੋ ਕਹੋਗੇ ਸਤਿ ਬਚਨ ਕਰਕੇ ਮੰਨੀ ਜਾਏਗਾ ਪਰੰਤੂ ਪਤਾ ਨਹੀਂ ਕਿਹੋ ਜਿਹੀ ਖੇਡ ਸਿੱਖ ਸਮਾਜ ਵਿਚ ਆ ਗਈ ਹੈ ਕਿ ਜਿਸ ਦਿਨ ਅੰਮ੍ਰਿਤ ਦੀ ਦਾਤ ਲਈ, ਦੂਜੇ ਦਿਨ ਸ਼ਾਮ ਨੂੰ ਆ ਕੇ ਉਪਦੇਸ਼ਕ ਬਣ ਗਿਆ। ਮੈਂ ਸੋਚਦਾ ਹਾਂ ਮਨਾ ! ਕੱਲ ਤਾਂ ਤੂੰ ਦਾਖ਼ਲਾ ਲਿਆ ਹੈ ਤੇ ਅੱਜ ਟੀਚਰ ਬਣ ਗਿਆ ਹੈਂ। ਦਾਖ਼ਲਾ ਲੈ ਕੇ ਸ਼ਬਦ ਨੂੰ ਕਮਾਉਂਦਾ ਤਾਂ ਸਮਝ ਪੈਂਦੀ ਕਿ ਨਾਮ ਅੰਮ੍ਰਿਤ ਹੈ ਕੀ। ਅੰਮ੍ਰਿਤ ਛੱਕਣ ਤੋਂ ਬਾਅਦ ਜੇ ਬਾਣੀ ਦਾ ਅਭਿਆਸ ਨਹੀਂ ਤਾਂ ਫਿਰ ਸਾਡੇ ਅੰਦਰ ਰੁੱਖਾਪਣ ਜਨਮ ਲੈਂਦਾ ਹੈ। ਉਸੇ ਰੁੱਖੇਪਣ ਨੂੰ ਦੇਖ ਕੇ ਲੋਕ ਕਹਿੰਦੇ ਹਨ ਕਿ ਇਸ ਨੇ ਅੰਮ੍ਰਿਤ ਛੱਕਿਆ ਹੈ ਤੇ ਦੇਖੋ ਅੰਮ੍ਰਿਤ ਛੱਕ ਕੇ ਵੀ ਰੁੱਖਾ ਬੋਲੀ ਜਾਂਦਾ ਹੈ। ਜੇ ਅੰਦਰ ਦਾ ਅੰਮ੍ਰਿਤ ਪ੍ਰਗਟ ਕਰਨਾ ਹੈ ਤਾਂ ਗੁਰੂ ਕੋਲੋਂ ਖੰਡੇ ਦਾ ਅੰਮ੍ਰਿਤ

ਜ਼ਰੂਰ ਲੈਣਾ ਪਏਗਾ। ਜਦੋਂ ਅੰਮ੍ਰਿਤ ਦੀ ਦਾਤ ਦਿੱਤੀ ਤਾਂ ਉਹਨਾਂ ਨੇ 15 ਵਾਰੀ ਸਾਨੂੰ ਅੰਮ੍ਰਿਤ ਦੀਆਂ ਰਹਿਮਤਾਂ ਦਿੱਤੀਆਂ। ਪੰਜ ਚੁਲੇ ਉਹਨਾਂ ਨੇ ਸਾਨੂੰ ਛਕਾਏ, ਪੰਜ ਨੇਤਰਾਂ ਵਿਚ ਛੱਟੇ ਮਾਰੇ, ਪੰਜ ਕੇਸਾਂ ਵਿਚ ਪਾਏ। ਅਸੀਂ ਕਹਿੰਦੇ ਹਾਂ ਪੰਜ ਕੇਸਾਂ ਵਿਚ ਪਾਏ, ਪਰ ਇਕ ਗੁਰਮੁਖ ਪਿਆਰੇ ਕਹਿੰਦੇ ਸਨ ਨਹੀਂ ਕੇਸ ਤਾਂ ਦਾੜੇ ਵਿਚ ਹਨ, ਅਸਲ ਵਿਚ ਪੰਜ ਤੇਰੇ ਗਗਨ ਦਮਾਮੇ ਵਿਚ ਪਾਏ ਹਨ ਜਿੱਥੇ ਅਨਹਦ ਨਾਦ ਵੱਜੇ ਤੇ ਤੇਰੇ ਅੰਦਰ ਨਾਮ ਦੀਆਂ ਬੂੰਦਾਂ ਝੜਨ ਲੱਗ ਪੈਣ। ਕਬੀਰ ਜੀ ਕਹਿੰਦੇ ਹਨ-

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*

(ਅੰਗ ੧੧੦੫)

ਪੰਜ ਚੁਲੇ ਤੈਨੂੰ ਅੰਮ੍ਰਿਤ ਦੇ ਛਕਾਏ, ਤੇਰੇ ਅੰਦਰ ਹਿਰਦੇ ਵਿਚ ਅੰਮ੍ਰਿਤ ਛਕਾ ਦਿੱਤਾ। ਤੇਰੇ ਨੇਤਰਾਂ ਵਿਚ ਕਿਉਂ ਛਿੱਟੇ ਮਾਰੇ ? ਕਿਉਂਕਿ ਹਰ ਬੰਦੇ ਦੀਆਂ ਅੱਖਾਂ ਰਾਹੀਂ 83% ਗੰਦਗੀ ਅੰਦਰ ਜਾਂਦੀ ਹੈ। ਕਹਿਣ ਲੱਗੇ ਤੇਰੇ ਅੰਦਰ ਨੂੰ ਖਿੰਡਾਉਣ ਵਾਲੇ ਨੇਤਰ ਹਨ। ਲਿਆ ਮੈਂ ਅੰਮ੍ਰਿਤ ਤੇਰੇ ਨੇਤਰਾਂ ਵਿਚ ਪਾਵਾਂ। ਰੱਬ ਮੇਹਰ ਕਰੇ ਕਿ ਤੇਰੀ ਅੰਮ੍ਰਿਤ ਦ੍ਰਿਸ਼ਟੀ ਹੋ ਜਾਏ। ਹਜ਼ੂਰ ਨੇ ਸਾਡੇ ਅੰਦਰ ਦੀ ਮਲੀਨਤਾ ਨੂੰ ਦੂਰ ਕਰ ਦਿੱਤਾ। ਪ੍ਰੋਫ਼ੈਸਰ ਪੂਰਨ ਸਿੰਘ ਦੇ ਸ਼ਬਦ ਸਨ- ਸਿੱਖਾ ! ਕੇਸਾਂ ਦੇ ਅਰਥ ਇਹ ਨਾ ਕਰਨ ਲੱਗ ਪਈਂ ਕਿ ਇਹਨਾਂ ਕੇਸਾਂ ਨੂੰ ਰੱਖ ਕੇ ਤੈਨੂੰ ਤਾਕਤ ਮਿਲਦੀ ਹੈ। ਕੱਲ ਨੂੰ ਲੋਕ ਇਹ ਵੀ ਕਹਿਣਗੇ ਕਿ ਕੇਸ ਰੱਖਣ ਨਾਲ ਰੋਗ ਲੱਗਦੇ ਹਨ। ਕਹਿਣ ਲੱਗੇ, ਦੁਨੀਆਂ ਦੀ ਤਰਕ ਨਾਲ ਗੁਰੂ ਦੀ ਰਹਿਤ ਨਹੀਂ ਕਮਾਈਦੀ, ਸਤਿ ਬਚਨ ਕਰਕੇ ਗੁਰੂ ਦੇ ਹੁਕਮ ਨੂੰ ਮੰਨਿਆ ਜਾਂਦਾ ਹੈ।

ਇਕ ਉਦਾਹਰਨ ਦਿੱਤੀ ਉਹਨਾਂ ਨੇ। ਕਹਿਣ ਲੱਗੇ ਸੁਹਾਗਣ ਦੀ ਮਾਂਗ ਵਿਚ ਸੰਧੂਰ ਹੈ। ਸੰਧੂਰ ਦੇ ਅਰਥ ਕੀ ਹਨ ? ਕੀ ਉਸ ਸੰਧੂਰ ਵਿਚੋਂ ਉਸ ਬੀਬੀ ਨੂੰ ਕੁਝ ਵਿਟਾਮਿਨ ਮਿਲ ਰਹੇ ਹਨ ? ਬਿਲਕੁਲ ਨਹੀਂ ? ਸਿਰਫ਼ ਸੰਧੂਰ ਦੀ ਚੁਟਕੀ ਕਹਿੰਦੀ ਹੈ ਲੰਘਣ ਵਾਲੇ ਲੋਕੋ ! ਇਸ ਸੁਹਾਗਣ ਦਾ ਪਤੀ ਕਾਇਮ ਹੈ। ਜਦੋਂ ਮੈਂ ਕਕਾਰ ਪਾ ਕੇ ਤੁਰਦਾ ਹਾਂ ਤਾਂ ਲੋਕੋ ! ਮੈਨੂੰ ਇੰਝ ਲੱਗਦਾ ਪਿਆ ਹੈ ਕਿ ਮੇਰਾ ਗੋਬਿੰਦ ਸਿੰਘ ਖਸਮ ਮੇਰੇ ਨਾਲ਼ ਹੈ। ਕਕਾਰ ਸਾਡੀ ਭਗਤੀ ਹੈ। ਕਕਾਰ ਸਾਡਾ ਸਿਮਰਨ ਹਨ। ਇਹੀ ਕਾਰਨ ਹੈ ਕਿ ਹਜ਼ੂਰ ਕ੍ਰਿਪਾਲੂ ਜੀ ਨੇ ਅੰਮ੍ਰਿਤ ਦੀ ਦਾਤ ਦਿੱਤੀ, ਪੰਜ ਕਕਾਰ ਸਾਨੂੰ ਦਿੱਤੇ। ਅਖ਼ੀਰ ਵਿਚ ਕਿਹਾ, ਗੁਰੂ ਦੀਪਕ ਗੁਰੂ ਹੈ। ਜਿਹੜੀ ਜੋਤ ਗੁਰੂ ਨਾਨਕ ਸਾਹਿਬ ਵਿਚ ਲੱਟ-ਲੱਟ ਕਰਕੇ ਬੱਲਦੀ ਹੈ ਉਹ ਗੁਰੂ ਗੋਬਿੰਦ ਸਿੰਘ ਜੀ ਵਿਚ ਆਈ। ਉਸੇ ਜੋਤ ਨੇ ਪੰਜਾਂ ਵਿਚ ਵਰਤ ਕੇ ਅੰਮ੍ਰਿਤ ਤਿਆਰ ਕੀਤਾ ਤੇ ਅੰਮ੍ਰਿਤ ਛੱਕਣ ਤੋਂ ਬਾਅਦ ਜਦੋਂ ਸਿੱਖ ਵਿਚ ਅੰਮ੍ਰਿਤ ਸੰਚਾਰ ਹੋਇਆ ਤਾਂ ਉਹ ਖ਼ਾਲਸਾ ਬਣਿਆ ਤੇ ਜਿਹੜਾ ਖ਼ਾਲਸਾ ਬਣ ਗਿਆ, ਉਸਦੇ ਵਿਚ ਪੂਰਨ ਜੋਤ ਜੱਗ ਪਈ। ਅਸੀਂ ਉਹ ਸ਼ਬਦ ਪੜ੍ਹਦੇ ਹਾਂ-

*ਜਾਗਤ ਜੋਤਿ ਜਪੈ ਨਿਸ ਬਾਸੁਰ,*
*ਏਕ ਬਿਨਾਂ ਮਨ ਨੈਕ ਨ ਆਨੇ॥*

ਪੂਰਨ ਪ੍ਰੇਮ ਪ੍ਰਤੀਤ ਸਜੈ,<br>
ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥<br>
ਤੀਰਥ ਦਾਨ ਦਇਆ ਤਪ ਸੰਜਮ,<br>
ਏਕ ਬਿਨਾਂ ਨਹਿ ਏਕ ਪਛਾਨੇ॥<br>
ਪੂਰਨ ਜੋਤ ਜਗੈ ਘਟ ਮੈ,<br>
ਤਬ ਖਾਲਸ ਤਾਹਿ ਨਖ਼ਾਲਸ ਜਾਨੈ॥

ਸਾਧ ਸੰਗਤ ਜੀਓ ! ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਅਸੀਂ ਬਾਹਰੋਂ ਵਿਖਾਵਾ ਕਰਨ ਦੀ ਥਾਂ ਅੰਦਰੋਂ ਝੁੱਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥<br>
ਵਾਹਿਗੁਰੂ ਜੀ ਕੀ ਫਤਹਿ॥



# ਮਾਇਆ ਰੰਗ ਬਿਰੰਗ ਕਰਤ

*ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥*
*ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ॥*
*ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ॥*
*ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ॥*
*ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ॥*
*ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*

(ਅੰਗ ੧੩੮੮)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਹੇ ਜੀਵ ! ਜਿਸ ਮਾਇਆ ਦੇ ਤਮਾਸ਼ਿਆਂ ਉੱਪਰ ਤੂੰ ਭਰੋਸਾ ਕਰੀ ਬੈਠਾ ਹੈਂ, ਇਸ ਦੇ ਰੰਗ ਬਦਲਦਿਆਂ ਕੋਈ ਦੇਰ ਨਹੀਂ ਲੱਗਣੀ। ਮੋਹ ਦੇ ਅੰਨ੍ਹੇ ਸੁੱਖ ਵਿਚ ਤੂੰ ਡਿੱਗਾ ਹੈਂ ਤੇ ਅਸਲ ਵਿਚ ਤੇਰੇ ਅੰਦਰ ਹੰਕਾਰ ਇੰਨਾ ਕੁ ਭਰਿਆ ਪਿਆ ਹੈ ਕਿ ਤੂੰ ਉੱਚੇ ਆਕਾਸ਼ ਤੱਕ ਵੀ ਫੁਲਿਆ ਨਹੀਂ ਸਮਾਉਂਦਾ। ਪਰ ਜੇ ਤੂੰ ਆਪਣੇ ਅੰਦਰ ਝਾਤੀ ਮਾਰ ਕੇ ਦੇਖੇਂ ਤਾਂ ਤੂੰ ਮਾਣ ਕਿਸ ਚੀਜ਼ ਦਾ ਕਰਦਾ ਹੈਂ ? ਤੇਰੇ ਅੰਦਰ ਹੱਡੀਆਂ ਦੀ ਮੁੱਠ ਹੈ। ਤੇਰਾ ਸਰੀਰ ਨਿੱਕੇ-ਨਿੱਕੇ ਸੈੱਲਾਂ ਕਿਰਮਾਂ ਨਾਲ ਭਰਿਆ ਪਿਆ ਹੈ। ਇਹਨਾਂ ਹੱਡੀਆਂ ਦਾ, ਗੰਦਗੀ ਦੀ ਪੋਟਲੀ ਦਾ ਤੇ ਕੀੜਿਆਂ ਦਾ ਮਾਣ ਤੂੰ ਕਰੀ ਜਾਂਦਾ ਹੈਂ। ਜਵਾਨੀ ਦੇ ਦਿਨ ਤੇਰੇ ਚੱਲੇ ਜਾਣੇ ਹਨ, ਬੁਢੇਪੇ ਨੇ ਤੈਨੂੰ ਗ੍ਰੱਸ ਲੈਣਾ ਹੈ। ਜਦੋਂ ਜਮਦੂਤ ਨੇ ਤੇਰੇ ਸਿਰ ਉੱਪਰ ਆ ਕੇ ਡੰਡਾ ਮਾਰਨਾ ਹੈ ਤਾਂ ਉਸ ਵੇਲੇ ਅਨੇਕਾਂ ਜੂਨਾਂ ਦਾ ਦੁੱਖ ਤੂੰ ਭੋਗੇਂਗਾ ਤੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਹੇ ਮਾਲਕ ਜੀ ! ਜਿਨ੍ਹਾਂ ਨੂੰ ਤੁਸੀਂ ਪ੍ਰੇਮਾ ਭਗਤੀ ਦੀ ਦਾਤ ਦੇ ਦਿੱਤੀ, ਉਹ ਪ੍ਰੇਮ ਰੱਸ ਵਿਚ ਮਗਨ ਹੋ ਕੇ ਇਸ ਸੰਸਾਰ ਤੋਂ ਤਰ ਗਏ ਤੇ ਉਹਨਾਂ ਨੂੰ ਕ੍ਰਿਪਾ ਕਰਕੇ ਤੁਸੀਂ ਆਪਣਾ ਸੰਤ ਬਣਾ ਲਿਆ।

ਗੁਰੂ ਅਰਜਨ ਦੇਵ ਜੀ ਨੇ ਪਹਿਲਾ ਅੰਮ੍ਰਿਤ ਬਚਨ ਇਹ ਕਿਹਾ ਕਿ ਮਾਇਆ ਦਾ ਰੰਗ

ਬਿਰੰਗ ਹੈ। ਜਿਹੜਾ ਰੰਗ ਅੱਜ ਤੈਨੂੰ ਨਜ਼ਰ ਆਉਂਦਾ ਹੈ, ਜ਼ਰੂਰੀ ਨਹੀਂ ਕਿ ਮਾਇਆ ਦੀ ਇਹ ਖੇਡ ਅਖ਼ੀਰਲੇ ਸਮੇਂ ਤੱਕ ਵੀ ਇਹੋ ਜਿਹੀ ਰਹੇਗੀ। ਮਾਇਆ ਦਾ ਰੰਗ ਬਦਲਦਿਆਂ ਦੇਰੀ ਨਹੀਂ ਲੱਗਦੀ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਸਤਿਗੁਰੂ ਨੇ ਅਨੇਕਾਂ ਪ੍ਰਮਾਣ ਦੇ ਕੇ ਇਹ ਗੱਲ ਸਮਝਾਈ ਹੈ ਕਿ ਮਾਇਆ ਦੀ ਖੇਡ ਸਦਾ ਲਈ ਇਕੋ ਜਿਹੀ ਨਹੀਂ ਰਹਿੰਦੀ। ਭਾਈ ਸਾਹਿਬ ਭਾਈ ਗੁਰਦਾਸ ਦੀ ਰਚਨਾ ਵਿਚ ਇਕ ਪਉੜੀ ਹੈ। ਉਹ ਕਹਿੰਦੇ ਹਨ ਕਿ ਜਿਹੜਾ ਰੰਗ ਸਾਨੂੰ ਨਜ਼ਰ ਆਉਂਦਾ ਪਿਆ ਹੈ, ਹਕੀਕਤ ਵਿਚ ਉਹ ਸਦੀਵ ਕਾਲ ਰਹਿਣ ਵਾਲਾ ਸੱਚ ਨਹੀਂ। ਉਹ ਕਹਿਣ ਲੱਗੇ, ਦੇਖੋ, ਜਦੋਂ ਗਰਮੀ ਦੇ ਦਿਨਾਂ ਵਿਚ ਧਰਤੀ ਤੱਪਦੀ ਹੈ ਜਾਂ ਆਪਾਂ ਜੂਨ ਦੇ ਮਹੀਨੇ ਵਿਚ ਕਿਤੇ ਸੜਕ ਉੱਪਰ ਸਫ਼ਰ ਕਰਦੇ ਹੋਈਏ ਤਾਂ ਦੂਰੋਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਸੜਕ ਦੇ ਉੱਪਰ ਪਾਣੀ ਇਕੱਠਾ ਹੋਇਆ ਹੈ ਤੇ ਉਹ ਪਾਣੀ ਦੀਆਂ ਛੱਲਾਂ ਸਾਡੇ ਵੱਲ ਆਉਂਦੀਆਂ ਪਈਆਂ ਹਨ। ਕਈ ਵਾਰੀ ਕੋਈ ਮਨੁੱਖ ਤਾਂ ਇਸ ਭੁਲੇਖੇ ਤੋਂ ਬਚ ਜਾਂਦਾ ਹੈ, ਪਰ ਜ਼ਿਆਦਾਤਰ ਇਸ ਭੁਲੇਖੇ ਵਿਚ ਗ੍ਰੱਸ ਜਾਂਦੇ ਹਨ। ਅਸੀਂ ਸੜਕ ਤੋਂ ਦੂਰੋਂ ਚਮਕ ਦੇਖ ਕੇ ਕਹਿ ਦੇਵਾਂਗੇ ਕਿ ਇਹ ਪਾਣੀ ਹੈ, ਪਰ ਨੇੜੇ ਢੁੱਕਾਂਗੇ ਤਾਂ ਪਾਣੀ ਹੈ ਨਹੀਂ ਤੇ ਫਿਰ ਭਰੋਸਾ ਕਰ ਕੇ ਜਦੋਂ ਵੀ ਕੁਝ ਦਿੱਸੇਗਾ ਤਾਂ ਕਹਾਂਗੇ ਨਹੀਂ, ਅਸਲ ਵਿਚ ਇਹ ਤਾਂ ਕੇਵਲ ਜ਼ਮੀਨ ਵਿਚੋਂ ਨਿਕਲੀ ਹੋਈ ਤਪਸ਼ ਹੈ ਤੇ ਉਹ ਤਪਸ਼ ਸਾਨੂੰ ਪਾਣੀ ਦਾ ਰੂਪ ਦਿੱਸਦੀ ਪਈ ਹੈ ਤੇ ਜਿਹੜਾ ਰੂਪ ਦਿੱਸਦਾ ਹੈ, ਹਕੀਕਤ ਵਿਚ ਉਹ ਪਾਣੀ ਨਹੀਂ, ਉਹ ਅੱਗ ਹੈ।

ਇਕ ਜਾਨਵਰ ਹੈ ਮਿਰਗ। ਸੂਰਜ ਦੀਆਂ ਕਿਰਨਾਂ ਧਰਤੀ ਉੱਪਰ ਜ਼ੋਰਦਾਰ ਅੱਗ ਵਰਸਾਉਣ ਲੱਗੀਆਂ ਤੇ ਜ਼ਮੀਨ ਵਿਚੋਂ ਅੱਗ ਦੀਆਂ ਲਪਟਾਂ ਨਿਕਲੀਆਂ ਤੇ ਮਿਰਗ ਨੇ ਚਮਕਦੀ ਹੋਈ ਰੇਤ ਨੂੰ ਅਤੇ ਜ਼ਮੀਨ ਦੇ ਵਿਚੋਂ ਨਿਕਲਦੀ ਹੋਈ ਤਪਸ਼ ਨੂੰ ਪਾਣੀ ਸਮਝ ਕੇ ਇਸ ਉੱਪਰ ਭਰੋਸਾ ਕਰ ਲਿਆ। ਉਹ ਪਾਣੀ ਸਮਝ ਕੇ ਇਸ ਵੱਲ ਦੌੜਿਆ। ਉਸਨੇ ਯਤਨ ਕੀਤਾ ਕਿ ਮੈਂ ਇਸ ਪਾਣੀ ਨਾਲ ਆਪਣੀ ਪਿਆਸ ਨੂੰ ਬੁਝਾ ਸਕਾਂ, ਪਰ ਮੁੱਦਤਾਂ ਹੋ ਗਈਆਂ ਕਿ ਜਿਸ ਦਿਨ ਦਾ ਮਿਰਗ ਬਣਿਆ, ਇਸ ਦੀਆਂ ਅੱਖਾਂ ਨੂੰ ਭੁਲੇਖਾ ਪਿਆ ਹੈ, ਅੱਜ ਤੱਕ ਵੀ ਇਸਨੂੰ ਸਮਝ ਨਹੀਂ ਪੈਂਦੀ ਪਈ ਕਿ ਜਿਹੜੀ ਤਪਸ਼ ਮੈਨੂੰ ਦਿੱਸਦੀ ਪਈ ਹੈ, ਉਹ ਪਾਣੀ ਦੇ ਰੂਪ ਵਿਚ ਨਜ਼ਰ ਆਉਂਦੀ ਪਈ ਹੈ ਪਰ ਅਸਲ ਵਿਚ ਇਹ ਪਾਣੀ ਨਹੀਂ, ਇਹ ਅੱਗ ਹੈ। ਮਿਰਗ ਦੇ ਵੱਡੇ ਵੀ ਖੱਪ ਗਏ, ਆਉਣ ਵਾਲੀਆਂ ਮਿਰਗ ਦੀਆਂ ਨਸਲਾਂ ਵੀ ਉਸ ਚਮਕਦੀ ਰੇਤ ਉੱਪਰ ਭਰੋਸਾ ਕਰਨਗੀਆਂ। ਪਰ ਇਕ ਇਨਸਾਨ ਅਜਿਹਾ ਹੈ ਜਿਸਨੂੰ ਸਮਝ ਪੈ ਗਈ ਹੈ ਤੇ ਉਸ ਨੇ ਗੱਲ ਉਦਾਹਰਨ ਵੱਜੋਂ ਦੇ ਦਿੱਤੀ ਕਿ ਚਮਕਦੀ ਹੋਈ ਰੇਤ ਤੇ ਬੱਲਦੀ ਹੋਈ ਅੱਗ ਕਦੀ ਪਾਣੀ ਨਹੀਂ, ਅਸਲ ਵਿਚ ਉਹ ਪਾਣੀ ਦਾ ਰੂਪ ਦਿੱਸਦੀ ਹੈ ਪਰ ਹੈ ਉਹ ਅੱਗ।

ਭਾਈ ਗੁਰਦਾਸ ਜੀ ਨੇ ਫ਼ੁਰਮਾਇਆ ਹੈ ਕਿ ਪਸ਼ੂ ਨੂੰ ਸਮਝ ਨਹੀਂ ਪਈ, ਪਸ਼ੂ ਅੱਜ ਤੱਕ ਮਰਦਾ ਪਿਆ ਹੈ ਪਰ ਬੰਦੇ ਨੂੰ ਇਸ ਗੱਲ ਦੀ ਸਮਝ ਨਹੀਂ ਪਈ ਕਿ ਚਮਕਦੀ ਰੇਤ

ਨੂੰ ਤਾਂ ਕਹਿ ਦਿੱਤਾ ਕਿ ਇਹ ਪਾਣੀ ਨਹੀਂ ਅੱਗ ਹੈ ਤੇ ਜਿਹੜੀ ਦੁਨੀਆਂ ਦੀ ਚਮਕ ਦਮਕ ਹੈ ਇਸਨੂੰ ਅਜੇ ਵੀ ਰੱਸ ਜਾਣ ਕੇ ਭੋਗੀ ਜਾ ਰਿਹਾ ਹੈ। ਅਜੇ ਤੱਕ ਤੈਨੂੰ ਇਹ ਸਮਝ ਨਹੀਂ ਪਈ ਕਿ ਜਿਹੜਾ ਤੈਨੂੰ ਰੱਸ ਪ੍ਰਤੀਤ ਹੁੰਦਾ ਹੈ, ਅਸਲ ਵਿਚ ਇਹ ਵੀ ਅੱਗ ਦੀਆਂ ਲਪਟਾਂ ਹਨ। ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਦੂਸਰਾ ਇਕ ਮਨੁੱਖ ਰੁੱਖ ਦੀ ਛਾਂ ਥੱਲੇ ਬੈਠਾ ਹੈ। ਸੂਰਜ ਨਿਕਲਿਆ ਤੇ ਉਸ ਰੁੱਖ ਦੀ ਛਾਂ ਪੱਛਮ ਵਾਲੇ ਪਾਸੇ ਹੈ। ਉਸ ਮਨੁੱਖ ਨੇ ਉਸ ਛਾਂ ਦਾ ਆਨੰਦ ਮਾਣਿਆ। ਜੇ ਇਸ ਛਾਂ ਉੱਪਰ ਭਰੋਸਾ ਕਰਕੇ ਇਹ ਕਹਿਣ ਲੱਗ ਪਵੇ ਕਿ ਇਸ ਛਾਂ ਨੇ ਸਦੀਵ ਕਾਲ ਲਈ ਮੇਰੇ ਉੱਪਰ ਟਿਕੇ ਰਹਿਣਾ ਹੈ ਤਾਂ ਅਸਲ ਵਿਚ ਇਹ ਉਸ ਦੇ ਅੰਦਰ ਦਾ ਭਰਮ ਹੈ। ਰੁੱਖ ਦੀ ਛਾਂ ਨੇ ਹਮੇਸ਼ਾ ਇਕ ਥਾਂ ਉੱਪਰ ਨਹੀਂ ਟਿੱਕਣਾ। ਸਵੇਰੇ ਦਿਨ ਚੜ੍ਹਿਆ ਹੈ ਤੇ ਉਹ ਪੱਛਮ ਵਾਲੇ ਪਾਸੇ ਹੈ, ਪਰ ਜਦੋਂ ਸੂਰਜ ਅਸਤ ਹੋਣ ਲੱਗਾ ਤਾਂ ਇਸੇ ਛਾਂ ਨੇ ਪੂਰਬ ਵਾਲੇ ਪਾਸੇ ਆ ਜਾਣਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਛਾਂ ਕਦੀ ਟਿੱਕਦੀ ਨਹੀਂ।

ਭਾਈ ਸਾਹਿਬ ਨੇ ਤੀਸਰਾ ਫੁਰਮਾਣ ਦਿੱਤਾ। ਕਹਿੰਦੇ ਹਨ ਰਾਤ ਨੂੰ ਇਹ ਸੁੱਤਾ ਹੈ। ਸੁਪਨੇ ਵਿਚ ਇਹ ਬਾਦਸ਼ਾਹ ਬਣ ਗਿਆ ਹੈ। ਹੁਣ ਸੁਪਨੇ ਦਾ ਰਾਜ-ਭਾਗ, ਸੁਪਨੇ ਦੀ ਹਕੂਮਤ ਉੱਪਰ ਇਨਸਾਨ ਕਿੰਨੀ-ਕੁ ਦੇਰ ਭਰੋਸਾ ਕਰੇਗਾ। ਜਦੋਂ ਇਸ ਦੇ ਨੇਤਰ ਖੁੱਲ੍ਹਦੇ ਹਨ ਤਾਂ ਉਦੋਂ ਸਮਝ ਪੈ ਗਈ ਕਿ ਜੋ ਕੁਝ ਮੈਂ ਰਾਤ ਦੇਖਿਆ, ਉਹ ਅਸਲੀਅਤ ਨਹੀਂ, ਸਿਰਫ਼ ਇਕ ਭਰਮ ਸੀ। ਭਾਈ ਸਾਹਿਬ ਨੇ ਅੱਗੇ ਚੌਥਾ ਪ੍ਰਮਾਣ ਦਿੱਤਾ। ਕਹਿੰਦੇ ਹਨ, ਬਾਜ਼ੀਗਰ ਆਪਣੀ ਖੇਡ ਰਚਾਉਂਦਾ ਹੈ। ਉਹ ਅਨੇਕਾਂ ਤਰ੍ਹਾਂ ਦੇ ਰੰਗ-ਤਮਾਸ਼ੇ ਲੋਕਾਂ ਨੂੰ ਦਿਖਾ ਰਿਹਾ ਹੈ। ਪਰ ਜਦੋਂ ਬਾਜ਼ੀਗਰ ਲੋਕਾਂ ਦੀਆਂ ਅੱਖਾਂ ਨੂੰ ਭੁਲੇਖੇ ਵਿਚ ਪਾਉਂਦਾ ਹੈ ਤਾਂ ਲੋਕ ਉਸ ਦੀ ਚਮਕ ਦਮਕ ਉੱਪਰ ਭਰੋਸਾ ਕਰ ਲੈਣ ਕਿ ਇਹ ਬਸਤਰ, ਧਨ, ਪਦਾਰਥ ਬਾਜ਼ੀਗਰ ਦੇ ਆਪਣੇ ਹਨ ਤੇ ਪਰਤ ਕੇ ਉਹੀ ਖੇਡ ਕਰਨ ਵਾਲਾ ਲੋਕਾਂ ਨੂੰ ਹੱਥ ਜੋੜ ਕੇ ਕਹਿੰਦਾ ਹੈ ਕਿ ਮੇਰੀ ਖੇਡ ਦਾ ਮੁੱਲ ਪਾਇਉ, ਕੋਈ ਟਕਾ, ਕੋਈ ਰੁਪਈਆ ਜ਼ਰੂਰ ਦੇ ਕੇ ਜਾਇਉ। ਜੇ ਕੋਈ ਕਹੇ ਕਿ ਹੁਣ ਤੱਕ ਤਾਂ ਤੂੰ ਇੰਨੇ ਪਦਾਰਥਾਂ ਨੂੰ ਬਣਾਉਣ ਵਾਲਾ ਸੀ ਤੇ ਇਕ ਖਿਨ ਵਿਚ ਹੀ ਤੂੰ ਮੰਗਤਾ ਬਣ ਗਿਆ ਹੈਂ ? ਉਸ ਦਾ ਉੱਤਰ ਹੁੰਦਾ ਹੈ ਕਿ ਮੈਂ ਤੁਹਾਡੀਆਂ ਅੱਖਾਂ ਨੂੰ ਇਕ ਭੁਲੇਖਾ ਪਾਇਆ ਹੈ। ਅਸਲ ਵਿਚ ਜੋ ਕੁਝ ਤੁਸੀਂ ਦੇਖਿਆ ਹੈ, ਉਹ ਹਕੀਕਤ ਵਿਚ ਹੈ ਨਹੀਂ।

ਇਕ ਬਾਦਸ਼ਾਹ ਦੇ ਸਬੰਧੀ ਆਮ ਇਹ ਗੱਲ ਸੁਣਾਈ ਜਾਂਦੀ ਹੈ ਕਿ ਉਸ ਦਾ ਇਕੋ ਇਕ ਪੁੱਤਰ ਸੀ। ਜਿਸ ਦਿਨ ਉਸ ਦਾ ਜਨਮ ਹੋਇਆ ਤਾਂ ਸਾਰੇ ਰਾਜ ਵਿਚ ਖ਼ੁਸ਼ੀ ਦੇ ਵਾਜੇ ਵੱਜੇ ਸਨ। ਪਰਜਾ ਬੜੀ ਖ਼ੁਸ਼ ਸੀ। ਉਸ ਬੱਚੇ ਦੇ ਜ਼ਿੰਦਗੀ ਦੇ ਕੁਝ ਕੁ ਸਾਲ ਬਤੀਤ ਕਰਨ ਤੋਂ ਬਾਅਦ ਪ੍ਰਮਾਤਮਾ ਨੇ ਖੇਡ ਵਰਤਾਈ ਤੇ ਉਹ ਬੀਮਾਰ ਹੋ ਗਿਆ। ਵੈਦ, ਹਕੀਮ ਸਾਰਿਆਂ ਨੂੰ ਬੁਲਾਇਆ ਗਿਆ, ਪਰ ਉਸ ਬੱਚੇ ਨੂੰ ਤਿੱਲ ਮਾਤਰ ਵਿਚ ਫ਼ਰਕ ਨਾ ਪਿਆ। ਅਖ਼ੀਰ ਵਿਚ ਬਾਦਸ਼ਾਹ ਤੇ ਉਸ ਦੀ ਰਾਣੀ ਇਸ ਬੱਚੇ ਦੀ ਮੰਜੀ ਦੇ ਕੋਲ ਬੈਠ ਗਏ। ਮੰਤਰੀ ਵਜ਼ੀਰ ਸਾਰੇ ਕੋਲ ਬੈਠੇ ਹਨ। ਪਤਾ ਨਹੀਂ ਕਿਹੜੇ ਵੇਲੇ ਕੁਝ ਵੀ ਭਾਣਾ ਵਾਪਰ ਸਕਦਾ ਹੈ। ਬਾਹਰੋਂ ਵੈਦ

ਹਕੀਮ ਬੁਲਾਏ। ਕਿਸੇ ਦੀ ਦਵਾ-ਦਾਰੂ ਨੇ ਉਸ ਬੱਚੇ ਦੀ ਬੀਮਾਰੀ ਉੱਪਰ ਅਸਰ ਨਹੀਂ ਪਾਇਆ। ਇੱਧਰ ਕੀ ਹੋਇਆ ਕਿ ਬਾਦਸ਼ਾਹ ਉਸ ਦੇ ਦੁੱਖ ਵਿਚ ਰੋ ਰਿਹਾ ਹੈ, ਰਾਣੀ ਵੀ ਆਪਣੇ ਪੁੱਤਰ ਕੋਲ ਬੈਠੀ ਹੈ। ਬਾਦਸ਼ਾਹ ਦੀ ਰੋਂਦਿਆਂ ਅੱਖ ਲੱਗ ਗਈ। ਉਸਨੇ ਇਕ ਸੁਪਨਾ ਦੇਖਿਆ ਕਿ ਉਸ ਦੇ ਅਨੇਕਾਂ ਪੁੱਤਰ ਹਨ। ਸਾਰੇ ਪੁੱਤਰਾਂ ਦੇ ਵਿਆਹ ਹੋਏ ਹਨ ਤੇ ਅੱਗੋਂ ਉਸ ਦੇ ਪੋਤਰੇ ਹਨ। ਬੜਾ ਵੱਡਾ ਪਰਿਵਾਰ ਹੈ। ਉਹ ਸੁਪਨੇ ਦਾ ਆਨੰਦ ਲੈ ਰਿਹਾ ਹੈ। ਅਚਨਚੇਤ ਉੱਚੀ ਸਾਰੀ ਚੀਕ ਉਸ ਦੇ ਕੰਨਾਂ ਵਿਚ ਪਈ। ਉਸ ਨੇ ਅੱਖਾਂ ਖੋਲ੍ਹੀਆਂ ਤੇ ਦੇਖਿਆ ਕਿ ਜਿਹੜਾ ਇਕ ਪੁੱਤਰ ਮੰਜੇ ਉੱਪਰ ਪਿਆ ਸੀ, ਅਸਲ ਵਿਚ ਉਸ ਦੇ ਪ੍ਰਾਣ ਨਿਕਲ ਗਏ ਹਨ। ਪੁੱਤਰ ਨੂੰ ਦੇਖ ਕੇ ਖਿੜਖਿੜਾ ਕੇ ਹੱਸਣ ਲੱਗ ਪਿਆ। ਉਸ ਵੇਲੇ ਸਰਕਾਰੀ ਅਹਿਲਕਾਰਾਂ ਨੇ ਸੋਚਿਆ ਕਿ ਪੁੱਤਰ ਦਾ ਸੱਦਮਾ ਇਸ ਦੇ ਦਿਮਾਗ਼ ਉੱਪਰ ਅਸਰ ਕਰ ਗਿਆ ਹੈ। ਬਾਦਸ਼ਾਹ ਉੱਚੀ ਸਾਰੀ ਹੱਸਦਾ ਪਿਆ ਹੈ ਤੇ ਰਾਣੀ ਰੋਂਦੀ-ਰੋਂਦੀ ਚੁੱਪ ਕਰ ਗਈ। ਕਹਿਣ ਲੱਗੀ, ਤੁਹਾਨੂੰ ਕੀ ਹੋ ਗਿਆ ਹੈ ? ਕਹਿਣ ਲੱਗਾ, ਅਸਲ ਵਿਚ ਮੈਂ ਇਸ ਕਰਕੇ ਹੱਸਦਾ ਪਿਆ ਹਾਂ ਕਿ ਮੈਨੂੰ ਸੰਸਾਰ ਦੀ ਅਸਲੀਅਤ ਦਾ ਪਤਾ ਲੱਗ ਗਿਆ ਹੈ। ਉਹਨਾਂ ਕਿਹਾ, ਤੈਨੂੰ ਅਸਲੀਅਤ ਦਾ ਕੀ ਪਤਾ ਲੱਗਾ ? ਉਸ ਵੇਲੇ ਉਸ ਬਾਦਸ਼ਾਹ ਦੇ ਸ਼ਬਦ ਸਨ ਕਿ ਮੈਂ ਪੁੱਤਰ ਦੇ ਸਿਰਹਾਣੇ ਇਸ ਦੀ ਬੀਮਾਰੀ ਤੋਂ ਦੁੱਖੀ ਹੋ ਕੇ ਵਿਲਕਦਾ ਸੁੱਤਾ ਹਾਂ ਤੇ ਸੁੱਤਿਆਂ ਮੈਨੂੰ ਸੁਪਨਾ ਆਇਆ ਹੈ। ਸੁਪਨੇ ਵਿਚ ਮੇਰੇ ਸੱਤ ਪੁੱਤਰ ਹਨ, ਅੱਗੇ ਮੇਰੇ ਪੋਤਰੇ ਹਨ। ਇੰਨਾ ਵੱਡਾ ਮੇਰਾ ਪਰਿਵਾਰ ਸੀ ਤੇ ਮੈਂ ਖ਼ੁਸ਼ ਸੀ। ਇਸ ਚੀਕ ਨੇ ਮੇਰੇ ਸੁਪਨੇ ਨੂੰ ਤੋੜਿਆ। ਮੈਂ ਹੱਸਦਾ ਇਸ ਕਰਕੇ ਹਾਂ ਕਿ ਉਹ ਨੀਂਦ ਟੁੱਟੀ ਤੇ ਸੱਤੇ ਦੇ ਸੱਤੇ ਚੱਲੇ ਗਏ। ਮੈਂ ਹੁਣ ਉਹਨਾਂ ਸੱਤਾਂ ਨੂੰ ਰੋਵਾਂ ਕਿ ਜਿਹੜਾ ਇਹ ਇਕ ਮਰਿਆ ਹੈ, ਇਸਨੂੰ ਰੋਵਾਂ। ਉਸਨੇ ਕਿਹਾ, ਰਾਣੀਏ, ਦੇਖ ਜਦੋਂ ਨੀਂਦ ਟੁੱਟੇ ਤਾਂ ਸੁਪਨਾ ਝੂਠ ਪ੍ਰਤੀਤ ਹੁੰਦਾ ਹੈ ਤੇ ਸੱਚ ਜਾਣੀਂ, ਜਦੋਂ ਮਾਇਆ ਦੀ ਨੀਂਦ ਟੁੱਟਦੀ ਹੈ ਤਾਂ ਜਗਤ ਸੁਪਨਾ ਵੀ ਸਾਨੂੰ ਝੂਠ ਪ੍ਰਤੀਤ ਹੁੰਦਾ ਹੈ। ਨੀਂਦ ਦੇ ਸੁਪਨੇ ਵੀ ਝੂਠੇ ਹਨ ਤੇ ਜਾਗਦਿਆਂ ਦੇ ਸੁਪਨੇ ਵੀ ਝੂਠੇ ਹਨ। ਭਾਈ ਗੁਰਦਾਸ ਜੀ ਨੇ ਬਚਨ ਕਹੇ-

*ਹਰਿ ਚੰਦਉਰੀ ਦੇਖਿ ਕੈ ਕਰਦੇ ਭਰਵਾਸਾ।*
*ਥਲ ਵਿਚ ਤਪਨਿ ਭਠੀਆ ਕਿਉ ਲਹੈ ਪਿਆਸਾ।*
*ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ।*
*ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ।*
*ਬਾਜੀਗਰ ਦੀ ਖੇਡ ਜਿਉ ਸਭੁ ਕੂੜੁ ਤਮਾਸਾ।*

(ਵਾਰ ੩੬, ਪਉੜੀ ੭)

ਮਾਇਆ ਦੇ ਰੰਗ ਤਮਾਸ਼ੇ ਬੜੇ ਹਨ। ਬਾਬਾ ਕਬੀਰ ਜੀ ਦਾ ਇਕ ਬਚਨ ਆਉਂਦਾ ਹੈ-

*ਕਹਾ ਨਰ ਗਰਬਸਿ ਥੋਰੀ ਬਾਤ॥*

ਮਾਇਆ ਦੇ ਰੰਗਾਂ ਦਾ ਕੋਈ ਪਤਾ ਨਹੀਂ। ਐ ਬੰਦੇ ! ਤੂੰ ਕਿਸ ਥੋੜੀ ਜਿਹੀ ਗੱਲ ਦੀ

ਖ਼ਾਤਰ ਹੰਕਾਰੀ ਹੋਇਆ ਫਿਰਦਾ ਹੈਂ-

*ਕਹਾ ਨਰ ਗਰਬਸਿ ਥੋਰੀ ਬਾਤ॥*

ਤੇਰੇ ਘਰਿ ਹੈ ਕੀ ? ਕਹਿਣ ਲੱਗੇ ਕਿ ਦੱਸ ਮਣ ਦਾਣੇ ਤੇਰੇ ਘਰ ਪਏ ਹੋਣਗੇ ਤੇ ਚਾਰ ਟੱਕੇ ਪੱਲੇ ਹਨ ਤੇ ਜਦੋਂ ਤੂੰ ਤੁਰਦਾ ਹੈਂ ਤਾਂ ਇੰਨਾ ਟੇਢਾ ਚੱਲਦਾ ਹੈਂ ਕਿ ਤੂੰ ਬੰਦੇ ਨੂੰ ਬੰਦਾ ਹੀ ਨਹੀਂ ਸਮਝਦਾ। ਮਾਇਆ ਦੇ ਰੰਗਾਂ ਦਾ ਕੋਈ ਪਤਾ ਨਹੀਂ। ਕਹਿਣ ਲੱਗੇ-

*ਮਨ ਦਸ ਨਾਜੁ ਟਕਾ ਚਾਰਿ ਗਾਂਠੀ*
*ਐਂਡੌ ਟੇਢੌ ਜਾਤੁ॥ ੧॥ ਰਹਾਉ॥*
*ਬਹੁਤੁ ਪ੍ਰਤਾਪੁ ਗਾਂਉ ਸਉ ਪਾਏ*

ਜੇ ਜ਼ਿਆਦਾ ਛਾਲ ਮਾਰੇਂਗਾ ਤਾਂ 100 ਪਿੰਡਾਂ ਦੀ ਤੇਰੇ ਕੋਲ ਜ਼ਮੀਨ ਆ ਜਾਏਗੀ।

*ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥*
*ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ॥੧॥*

100 ਪਿੰਡਾਂ ਦਾ ਮਾਲਕ ਬਣ ਜਾਏਂਗਾ, ਕੁਝ ਟਕਿਆਂ ਦਾ ਮਾਲਕ ਬਣ ਜਾਏਂਗਾ, ਪਰ ਪਿਆਰਿਆ ! ਚੇਤੇ ਰੱਖੀਂ, ਇਹ ਚਾਰ ਦਿਨਾਂ ਦਾ ਰੰਗ ਹੈ। ਇਸ ਮਲਕੀਅਤ ਦੇ ਜਾਂਦਿਆਂ ਪਤਾ ਨਹੀਂ ਲੱਗਣਾ।

*ਨਾ ਕੋਊ ਲੈ ਆਇਓ ਇਹੁ ਧਨੁ ਕੋਊ ਲੈ ਜਾਤੁ॥*
*ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥ ੨॥*

(ਅੰਗ ੧੨੫੧)

ਨਾ ਤਾਂ ਤੂੰ ਰੁਪਈਆਂ ਦੀਆਂ ਪੰਡਾਂ ਬੰਨ੍ਹ ਕੇ ਲਿਆਇਆ ਹੈਂ ਤੇ ਨਾ ਬੰਨ੍ਹ ਕੇ ਲੈ ਜਾਣਾ ਹੈ। ਪਿਆਰਿਆ ! ਜਿਹੜੇ ਰਾਜੇ ਸਨ, ਅੱਜ ਉਹ ਮਿੱਟੀ ਵਿਚ ਮਿਲ ਗਏ। ਉਹਨਾਂ ਨੂੰ ਵੀ ਮਾਇਆ ਦੀ ਚਮਕ ਨੇ ਭਰਮਾਇਆ ਸੀ, ਪਰ ਮਾਇਆ ਦੀ ਚਮਕ ਜਾਂਦਿਆਂ ਦੇਰੀ ਨਾ ਲੱਗੀ। ਸਾਹਿਬ ਕ੍ਰਿਪਾਲੂ ਜੀ ਨੇ ਪਹਿਲਾਂ ਅੰਮ੍ਰਿਤ ਬਚਨ ਅੱਜ ਦੇ ਸਵੱਈਏ ਵਿਚ ਇਹੀ ਕਿਹਾ ਹੈ-

*ਮਾਇਆ ਰੰਗ ਬਿਰੰਗ ਕਰਤ*

ਮਾਇਆ ਨੇ ਆਪਣੇ ਰੰਗ ਨੂੰ ਬਦਲਿਆ। ਜਿਹੜੀ ਚਮਕ ਦਮਕ ਪਹਿਲਾਂ ਸੀ ਉਹ ਰਹੀ ਨਾ।

*ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥*

ਭਰਮ ਵਿਚ ਪੈ ਗਿਆ। ਭਰਮ ਕੀ ਹੁੰਦਾ ਹੈ ? ਭਾਵੇਂ ਭਰਮ ਦੀ ਪ੍ਰੀਭਾਸ਼ਾ ਸਿਆਣੇ ਮਹਾਂ ਪੁਰਸ਼ਾਂ ਨੇ ਆਪਣੇ-ਆਪਣੇ ਢੰਗ ਨਾਲ ਨਿਰੂਪਨ ਕੀਤੀ ਹੈ, ਪਰ ਜੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਪੜ੍ਹੀਏ ਤਾਂ ਗੁਰੂ ਸਾਹਿਬ ਨੇ ਇਕ ਤੁੱਕ ਵਿਚ ਭਰਮ ਦੀ ਪਰੀਭਾਸ਼ਾ ਦਿੱਤੀ ਹੈ-

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ੧॥ ਰਹਾਉ॥*
*ਜੈਸਾ ਮਾਨੀਐ ਹੋਇ ਨ ਤੈਸਾ॥*

(ਅੰਗ ੬੫੭)

ਭੁਲੇਖਾ ਇਸ ਤਰੀਕੇ ਦਾ ਹੈ। ਕੀ ? ਜੋ ਕੁਝ ਮੰਨੀ ਬੈਠੇ ਹਾਂ ਅਸਲੀਅਤ ਵਿਚ ਉਹ ਨਾ ਨਿਕਲੇ। ਕਹਿੰਦੇ ਹਨ, ਇਹੀ ਤਾਂ ਭਰਮ ਹੈ। ਸਾਹਿਬ ਕਹਿੰਦੇ ਹਨ, ਤੂੰ ਮੋਹ ਤੇ ਭਰਮ ਦੇ ਖੂਹ ਵਿਚ ਡਿੱਗਾ ਹੈਂ। ਸਾਹਿਬ ਨੇ ਭਰਮ ਦੇ ਸਬੰਧੀ ਕੁਝ ਉਦਾਹਰਨਾਂ ਦਿੱਤੀਆਂ। ਬਾਬਾ ਰਵਿਦਾਸ ਜੀ ਕਹਿਣ ਲੱਗੇ-

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥*
*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*
*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥੨॥*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥*
*ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥੩॥*
*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*

(ਅੰਗ ੬੫੭)

ਰਵਿਦਾਸ ਜੀ ਕਹਿਣ ਲੱਗੇ ਕਿ ਜਿਸ ਚੀਜ਼ ਨੂੰ ਅਸਲੀਅਤ ਵਿਚ ਮੰਨੀਏ, ਦਿੱਸੇ ਕੁਝ ਤੇ ਹੋਵੇ ਕੁਝ ਹੋਰ ਤਾਂ ਉਹ ਭਰਮ ਹੈ। ਕਹਿੰਦੇ ਹਨ ਕਿ ਐ ਪ੍ਰਮਾਤਮਾ ! ਅਸੀਂ ਵੀ ਭਰਮ ਵਿਚ ਪਏ ਸੀ। ਸਾਨੂੰ ਇਹ ਭਰਮ ਸੀ ਕਿ ਰੱਬ ਹੋਰ ਹੈ ਅਤੇ ਅਸੀਂ ਹੋਰ ਹਾਂ। ਪਰ ਇਕ ਗੱਲ ਦਾ ਭਰਮ ਜ਼ਰੂਰ ਉੱਡ ਗਿਆ ਕਿ ਜਿੰਨੀ ਦੇਰ ਤੱਕ 'ਮੈਂ-ਮੈਂ' ਹੈ, ਉੱਨੀ ਦੇਰ ਤੱਕ ਤੂੰ ਨਹੀਂ। ਹੈਂ ਤੂੰ ਅੰਦਰ ਹੀ, ਪਰ ਮੈਂ ਦਾ ਨਸ਼ਾ ਇਹੋ ਜਿਹਾ ਹੈ ਜਿਹੜਾ ਤੇਰੇ ਨਾਲ ਮਿਲਣ ਨਹੀਂ ਦਿੰਦਾ। ਜਿਸ ਦਿਨ ਪਿਆਰਾ ਨਾਮ ਬਣ ਗਿਆ ਉਸ ਦਿਨ ਮਾਣ ਨਹੀਂ।

ਗੁਰੂ ਤੇਗ਼ ਬਹਾਦਰ ਜੀ ਦਾ ਸਭ ਤੋਂ ਪਹਿਲਾ ਸ਼ਬਦ ਜਿਹੜਾ ਗੁਰੂ ਗ੍ਰੰਥ ਸਾਹਿਬ ਵਿਚ ਹੈ, ਅਸਲ ਵਿਚ ਉਹ ਗੁਰਮੁਖ ਦੀ ਪ੍ਰੀਭਾਸ਼ਾ ਹੈ। ਉਹ ਬਚਨ ਹੈ-

*ਸਾਧੋ ਮਨ ਕਾ ਮਾਨ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ਰਹਾਉ॥*

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ ੨॥*

(ਰਾਗੁ ਗਉੜੀ ਮਹਲਾ ੯)

ਜਿਸ ਉੱਪਰ ਇਹ ਵਾਪਰਦਾ ਹੈ, ਉਹ ਗੁਰਮੁਖ ਹੈ। 'ਗੁਰਮੁਖ' ਸ਼ਬਦ ਬੜਾ ਵੱਡਾ ਹੈ। ਸਾਹਿਬ ਨੇ ਕਿਹਾ ਕਿ ਗੁਰਮੁਖ ਦੀ ਪਰਿਭਾਸ਼ਾ ਇਹ ਹੈ ਕਿ ਜਿਸ ਬੰਦੇ ਨੇ ਆਪਣਾ ਮਾਣ ਤਿਆਗ ਦਿੱਤਾ ਹੈ। ਜਿਸਨੇ ਕਾਮ ਕ੍ਰੋਧ ਤੇ ਮਾੜੇ ਬੰਦਿਆਂ ਦੀ ਸੰਗਤ ਤਿਆਗ ਦਿੱਤੀ ਹੈ। ਜਿਹੜਾ ਦੁੱਖ ਤੇ ਸੁੱਖ ਨੂੰ ਇਕ ਬਰਾਬਰ ਜਾਣਦਾ ਹੈ। ਜਿਹੜਾ ਹਰਖ ਤੇ ਸੋਗ ਤੋਂ ਅਤੀਤ ਰਹਿੰਦਾ ਹੈ। ਜਿਹੜਾ ਉਸਤਤ ਤੇ ਨਿੰਦਿਆ ਤਿਆਗ ਕੇ ਨਿਰਬਾਨ ਪੱਦਵੀ ਉੱਪਰ ਪਹੁੰਚ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਬੜਾ ਮੁਸ਼ਕਿਲ ਹੈ, ਪਰ ਗੁਰਮੁਖ ਇਸ ਨੂੰ ਪਾ ਲੈਂਦੇ ਹਨ। ਇਹ ਭਰਮ ਹੈ ਕਿ ਮੈਂ ਸਭ ਕੁਝ ਕਰਨ ਵਾਲਾ ਹਾਂ। ਗੁਰੂ ਕੇ ਸਿੱਖੋ ! ਅਸਲ ਵਿਚ ਸਭ ਕੁਝ ਕਰਨ ਕਰਾਉਣ ਵਾਲਾ ਪ੍ਰਮਾਤਮਾ ਹੈ। ਜਿਹੜਾ ਕਹਿੰਦਾ ਹੈ-

*ਹਮ ਕੀਆ ਹਮ ਕਰਹਗੇ*

ਤਾਂ ਗੁਰੂ ਸਾਹਿਬ ਕਹਿੰਦੇ ਹਨ-

*ਹਮ ਮੂਰਖ ਗਾਵਾਰ॥*

'ਹਮ-ਹਮ' ਕਹਿਣ ਵਾਲਿਆ ! ਤੇਰੇ ਤੋਂ ਵੱਡਾ ਮੂਰਖ ਕੋਈ ਨਹੀਂ। ਮਹਾਰਾਜ ! ਇੰਨਾ ਕੁਝ ਕਰਨ ਵਾਲਾ ਮੂਰਖ ਹੈ ? ਕਹਿਣ ਲੱਗੇ ਕਿ ਕਰਨ ਵਾਲਾ ਭੁੱਲ ਗਿਆ। ਜਿਹਨਾਂ ਦੇ ਅੰਦਰ ਦਾ ਭਰਮ ਨਾਸ਼ ਹੋ ਗਿਆ, ਉਹ ਫਿਰ ਮਹਾਂ ਪੁਰਸ਼ ਕਬੀਰ ਸਾਹਿਬ ਦੀ ਤਰ੍ਹਾਂ ਕਹਿੰਦਾ ਹੈ-

*ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ॥*
*ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ॥*

(ਅੰਗ ੩੯)

ਸਾਹਿਬ ਕਹਿਣ ਲੱਗੇ, ਮਾਣ ਨੂੰ ਛੱਡ ਦੇ। ਜਿੱਥੇ ਮਾਣ ਹੈ, ਉਥੇ ਨਾਮ ਨਹੀਂ। ਏਤਾ ਗਬੁ, ਗਬੁ ਦਾ ਅੱਖਰੀ ਅਰਥ ਕਰਾਂਗੇ ਹੰਕਾਰੀ। ਕਹਿੰਦੇ ਹਨ ਕਿ ਇੰਨਾ ਹੰਕਾਰੀ ਹੋ ਗਿਆ।

*ਏਤਾ ਗਬੁ ਅਕਾਸਿ ਨ ਮਾਵਤ॥*

ਕਹਿੰਦੇ ਹਨ ਕਿ ਇੰਨਾ ਹੰਕਾਰੀ ਹੋ ਗਿਆ ਹੈਂ ਕਿ ਆਕਾਸ਼ ਤੱਕ ਤੂੰ ਫੁਲਿਆ ਨਹੀਂ ਸਮਾਉਂਦਾ। ਤੇਰੇ ਪੱਲੇ ਹੈ ਕੀ ? *ਬਿਸਟਾ,* ਤੇਰੇ ਅੰਦਰ ਗੰਦਗੀ ਦੀ ਪੋਟਲੀ ਹੈ। ਅਸ੍ਰ, ਤੇਰੇ

ਅੰਦਰ ਹੱਡੀਆਂ ਹਨ। *ਕ੍ਰਿਮਿ,* ਤੇਰੇ ਅੰਦਰ ਨਿੱਕੇ-ਨਿੱਕੇ ਕੀੜੇ ਹਨ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਤੂੰ ਅਤਰ ਲਾਇਆ ਹੈ, ਸੈਂਟ ਲਾਇਆ ਹੈ, ਪਰ ਤੇਰੇ ਅੰਦਰ ਇੰਨੀ ਬਦਬੂ ਸੀ ਕਿ ਜਿਹੜਾ ਅਤਰ ਸੀ, ਤੇਰੀ ਚਮੜੀ ਦੀ ਸੰਗਤ ਕਰਨ ਕਰਕੇ ਜਦੋਂ ਪਸੀਨਾ ਨਿਕਲਿਆ ਤਾਂ ਉਹ ਸੁਗੰਧੀ ਵਾਲੇ ਪਦਾਰਥ ਵੀ ਬਦਬੂ ਮਾਰਨ ਲੱਗ ਪਏ। ਕਹਿਣ ਲੱਗੇ-

*ਬਿਸਟਾ ਅਸ੍ਰ ਕ੍ਰਿਮਿ ਉਦਰੁ ਭਰਿਓ ਹੈ॥*

ਤੇਰਾ ਸਰੀਰ ਕੀੜਿਆਂ ਨਾਲ ਭਰਿਆ ਪਿਆ ਹੈ।

*ਦਹ ਦਿਸ ਧਾਇ ਮਹਾ ਬਿਖਿਆ ਕਉ*

ਦੱਸੀਂ ਪਾਸੀਂ ਦੌੜਦਾ ਪਿਆ ਹੈਂ। ਤੇਰੇ ਵਿਚ ਕੁਝ ਨਹੀਂ ਪਰ ਆਕਾਸ਼ ਤੱਕ ਫੁੱਲਿਆ ਨਹੀਂ ਸਮਾਉਂਦਾ। ਦੱਸੀਂ ਪਾਸੀਂ ਦੌੜਦਾ ਪਿਆ ਹੈ ਕਿ ਕਿਤੋਂ ਮੈਨੂੰ ਚਾਰ ਪੈਸੇ ਮਿਲ ਜਾਣ। *ਪਰ ਧਨ ਛੀਨਿ,* ਦੱਸੀਂ ਪਾਸੀਂ ਦੌੜਦਾ ਪਿਆ ਹੈ ਕਿ ਕਿਸੇ ਤਰੀਕੇ ਨਾਲ ਇਹ ਧਨ ਵੀ ਮੇਰੇ ਘਰ ਆ ਜਾਏ, ਉਹ ਧਨ ਵੀ ਮੇਰੇ ਘਰ ਆ ਜਾਏ। ਸੱਚੇ ਪਾਤਿਸ਼ਾਹ ਕਹਿੰਦੇ ਹਨ-

ਹੇ ਬੰਦਿਆ ! ਕਿਹੜੀ ਭਟਕਣਾ ਵਿਚ ਪੈ ਗਿਆ ਹੈਂ। ਇਸਦਾ ਭਾਵ ਇਹ ਨਹੀਂ ਸਮਝਣਾ ਕਿ ਬੰਦੇ ਨੂੰ ਕਹਿ ਦਿੱਤਾ ਕਿ ਤੂੰ ਕਿਰਤ ਨਹੀਂ ਕਰਨੀ, ਤੂੰ ਕੰਮ ਨਹੀਂ ਕਰਨਾ। ਕਿਰਤ ਕਰਨ ਵਾਲੇ ਬੇਅੰਤ ਮਿਲਦੇ ਹਨ, ਪਰ ਜਿਹੜੇ ਕਿਰਤ ਕਰਨ ਵਾਲਿਆਂ ਦੀ ਜੇਬ ਕੱਟਦੇ ਹਨ, ਬਾਬਾ ਜੀ ਉਹਨਾਂ ਨੂੰ ਕਹਿੰਦੇ ਹਨ ਕਿ ਪਰਾਏ ਧਨ ਨੂੰ ਤੂੰ ਧੱਕੇ ਨਾਲ ਖੋਹਦਾ ਪਿਆ ਹੈਂ।

*ਪਰ ਧਨ ਛੀਨਿ ਅਗਿਆਨ ਹਰਿਓ ਹੈ॥*

ਪਰਾਇਆ ਧਨ ਖੋਹਦਾ ਪਿਆ ਹੈਂ, ਅਗਿਆਨਤਾ ਕਰਕੇ ਜ਼ਿੰਦਗੀ ਦੀ ਬਾਜ਼ੀ ਹਾਰ ਜਾਏਂਗਾ।

*ਜੋਬਨ ਬੀਤਿ, ਜਰਾ ਰੋਗਿ ਗ੍ਰਸਿਓ,*

ਜਵਾਨੀ ਗਈ ਤੇ ਬੁੱਢੇਪਾ ਆ ਗਿਆ। ਬੁੱਢੇਪਾ ਆਪਣੇ ਆਪ ਵਿਚ ਖ਼ੁੱਦ ਰੋਗ ਹੈ। ਬੁੱਢੇਪੇ ਤੋਂ ਬਾਅਦ ਅਗਲਾ ਕੰਮ ਕੀ ਸੀ ? ਕਹਿਣ ਲੱਗੇ-

*ਜਮਦੂਤਨ ਡੰਨੁ ਮਿਰਤੁ ਮਰਿਓ ਹੈ॥*

ਬਚਪਨ ਗਿਆ, ਜਵਾਨੀ ਗਈ, ਬੁੱਢੇਪਾ ਆਇਆ ਤੇ ਬੁਢੇਪੇ ਤੋਂ ਬਾਅਦ ਉਸ ਦਾ ਡੰਡਾ ਤਿਆਰ ਸੀ। ਜਮਦੂਤਾਂ ਦਾ ਡੰਡਾ, ਕਹਿਣ ਲੱਗੇ ਕੋਈ ਬੰਦਾ ਆਤਮਕ ਮੌਤ ਵੀ ਮਰ ਗਿਆ ਤਾਂ ਫਿਜ਼ੀਕਲ ਤੌਰ 'ਤੇ ਮਰ ਗਿਆ। ਜਮਦੂਤ ਦਾ ਡੰਡਾ ਸਿਰ ਉੱਪਰ ਲੱਗਾ ਤੇ ਜਦੋਂ ਲੱਗਦਾ ਹੈ ਸਮਝ ਵੀ ਉਦੋਂ ਪੈਂਦੀ ਹੈ। ਕਹਿਣ ਲੱਗੇ ਜਮਦੂਤਾਂ ਦਾ ਡੰਡਾ ਲੱਗਾ ਤੇ ਮੌਤ ਨੇ ਆ ਘੇਰ ਲਿਆ।

*ਅਨਿਕ ਜੋਨਿ ਸੰਕਟ ਨਰਕ ਭੁੰਚਤ*

ਅਨੇਕਾਂ ਜੂਨਾਂ ਦਾ ਸੰਕਟ, ਅਨੇਕਾਂ ਨਰਕ ਤੂੰ ਭੋਗੇ।

*ਸਾਸਨ ਦੂਖ ਗਰਤਿ ਗਰਿਓ ਹੈ॥*

ਸਾਸਨ ਦਾ ਅੱਖਰੀ ਅਰਥ ਹੁੰਦਾ ਹੈ ਤਾੜਨਾ। ਕਹਿੰਦੇ ਹਨ ਤੈਨੂੰ ਜਮਦੂਤਾਂ ਨੇ ਤਾੜਨਾ ਕੀਤੀ ਤੇ ਦੁੱਖ ਦੇ ਖੂਹ ਵਿਚ ਤੂੰ ਜੀਉਂਦਾ ਸੜ ਗਿਆ, ਜਿਵੇਂ ਮਾਨੋ ਪਾਣੀ ਵਿਚ ਲੂਣ ਦੀ ਡਲੀ ਸੁੱਟੋ ਤੇ ਲੂਣ ਗਲ ਜਾਂਦਾ ਹੈ। ਦੁੱਖ ਨੇ ਤੈਨੂੰ ਗਾਲ ਦਿੱਤਾ ਹੈ। ਅਖ਼ੀਰ ਵਿਚ ਬਚਨ ਕੀਤਾ ਕਿ ਕਈ ਅਜਿਹੇ ਹਨ ਜਿਨ੍ਹਾਂ ਨੂੰ ਗਾਲਿਆ ਨਹੀਂ, ਜਿਨ੍ਹਾਂ 'ਤੇ ਕ੍ਰਿਪਾ ਕੀਤੀ, ਤਨ ਉਹਨਾਂ ਦੇ ਵੀ ਆਮ ਬੰਦਿਆਂ ਵਰਗੇ ਹਨ।

*ਪ੍ਰੇਮ ਭਗਤਿ,*

ਪ੍ਰੇਮਾ ਭਗਤੀ ਰਾਹੀਂ।

*ਉਧਰਹਿ ਸੇ ਨਾਨਕ*

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਪ੍ਰੇਮਾ ਭਗਤੀ ਰਾਹੀਂ ਉਹ ਤਰ ਗਏ।

*ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*

ਜਿਨ੍ਹਾਂ ਉੱਪਰ ਸਾਈਂ ਨੇ ਕ੍ਰਿਪਾ ਕੀਤੀ, ਉਹਨਾਂ ਨੂੰ ਪ੍ਰੇਮਾ ਭਗਤੀ ਦੀ ਦਾਤ ਦਿੱਤੀ ਤੇ ਜਿਨ੍ਹਾਂ ਨੂੰ ਗੁਰੂ ਨੇ ਨਾਮ ਦੀ ਦਾਤ ਦਿੱਤੀ, ਉਹਨਾਂ ਨੂੰ ਕਿਸੇ ਨੂੰ ਸੰਤ ਬਣਾਉਣ ਦੀ ਲੋੜ ਨਹੀਂ, ਰੱਬ ਨੇ ਆਪਣੇ ਆਪ ਉਹਨਾਂ ਨੂੰ ਸੰਤ ਬਣਾ ਦਿੱਤਾ। ਸੰਤ ਲਈ ਇਹ ਜ਼ਰੂਰੀ ਨਹੀਂ ਸੀ ਕਿ ਇੰਨੇ ਲੋਕ ਇਕੱਠੇ ਹੋਣਗੇ। ਇਹ ਬਸਤਰ ਕੋਈ ਦੇਵੇਗਾ। ਪੱਗ ਦੇਵੇਗਾ, ਚੋਲਾ ਦੇਵੇਗਾ। ਪਿਆਰਿਓ ! ਜੇ ਦੁਨੀਆਦਾਰਾਂ ਦੀਆਂ ਪੱਗਾਂ ਤੇ ਕੱਪੜੇ ਕਿਸੇ ਬੰਦੇ ਨੂੰ ਸੰਤ ਬਣਾ ਸਕਦੇ ਹਨ ਤਾਂ ਦੁਨੀਆਦਾਰ ਬੰਦੇ ਰੱਬ ਵੀ ਬਣਾ ਸਕਦੇ ਹਨ। ਸੰਤ ਉਹ ਬਣਦਾ ਹੈ ਜਿਸ ਉੱਪਰ ਰੱਬ ਨੇ ਕ੍ਰਿਪਾ ਕੀਤੀ ਹੈ। ਉਸਦੀ ਰਹਿਤ ਕੀ ਹੈ ?

*ਆਠ ਪਹਰ ਨਿਕਟਿ ਕਰਿ ਜਾਨੈ॥*
*ਪ੍ਰਭ ਕਾ ਕੀਆ ਮੀਠਾ ਮਾਨੈ॥*
*ਏਕੁ ਨਾਮੁ ਸੰਤਨ ਆਧਾਰੁ॥*
*ਹੋਇ ਰਹੇ ਸਭ ਕੀ ਪਗੁ ਛਾਰੁ॥ ੧॥*
*ਸੰਤ ਰਹਤ ਸੁਨਹੁ ਮੇਰੇ ਭਾਈ॥*
*ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥*
*ਵਰਤਣਿ ਜਾ ਕੈ ਕੇਵਲ ਨਾਮ॥*
*ਅਨਦ ਰੂਪ ਕੀਰਤਨੁ ਬਿਸ੍ਰਾਮ॥*

*ਮਿਤ੍ਰੂ ਸਤ੍ਰੂ ਜਾ ਕੈ ਏਕ ਸਮਾਨੈ॥*
*ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥*
*ਕੋਟਿ ਕੋਟਿ ਅਘ ਕਾਟਨਹਾਰਾ॥*
*ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥*
*ਸੂਰਬੀਰ ਬਚਨ ਕੇ ਬਲੀ॥*
*ਕਉਲਾ ਬਪੁਰੀ ਸੰਤੀ ਛਲੀ॥ ੩॥*

(ਅੰਗ ੩੯੨)

ਸੰਤ ਰੱਬ ਨੇ ਆਪ ਬਣਾਏ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਾਹਿਬੁ ਸਦਾ ਹਦੂਰਿ ਹੈ

ਸਲੋਕ ਮਹਲਾ ੩

*ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥*
*ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ॥*
*ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ ਤਿਸੈ ਵਿਟਹੁ ਕੁਰਬਾਣੁ॥*
*ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥*
*ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥*
*ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ॥*
*ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ॥*
*ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ॥*
*ਨਾਨਕ ਗੁਰਮੁਖਿ ਜਿਨ੍ਹੀ ਧਿਆਇਆ ਆਏ ਸੇ ਪਰਵਾਣੁ॥*

(ਅੰਗ ੧੪੨੦)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਪਾਵਨ ਪਵਿੱਤਰ ਅੰਮ੍ਰਿਤ ਬਚਨ ਵਿਚ ਕ੍ਰਿਪਾਲਤਾ ਕੀਤੀ ਹੈ-

*ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥*

ਅੱਜ ਤੋਂ ਕੁਝ ਸਮਾਂ ਪਹਿਲਾਂ ਆਪਣੇ ਖੇਤਾਂ ਨੂੰ ਸਿੰਜਣ ਲਈ ਜਿੱਥੇ ਮਨੁੱਖ ਬਰਸਾਤ ਉੱਪਰ ਨਿਰਭਰ ਕਰਦਾ ਸੀ, ਉਥੇ ਅੱਜ ਉਹ ਆਪਣੇ ਹਲਟ ਨਾਲ ਖੂਹਾਂ ਵਿਚੋਂ ਪਾਣੀ ਬਾਹਰ ਕੱਢ ਕੇ ਆਪਣੇ ਖੇਤਾਂ ਨੂੰ ਸਿੰਜਦਾ ਹੈ। ਜਦੋਂ ਇਹ ਹਲਟ ਚਲਾਏ ਜਾਂਦੇ ਸਨ ਤਾਂ ਉਸ ਵੇਲੇ ਇਸ ਹਲਟ ਦੀ ਆਵਾਜ਼ ਵਿਚ ਜੇ ਹਲਟ ਦਾ ਕੁੱਤਾ ਬੋਲਣਾ ਤਾਂ ਤੂੰ-ਤੂੰ ਦੀ ਆਵਾਜ਼ ਆਉਣੀ ਤੇ ਇਸਦੀ ਆਵਾਜ਼ ਨੂੰ ਦੇਖ ਕੇ ਗੁਰੂ ਅਮਰਦਾਸ ਮੇਹਰ ਪਏ ਕਰਦੇ ਹਨ। ਕਹਿੰਦੇ

ਹਨ ਜੇ ਇਕ ਬੰਦਾ ਸਿਰਫ਼ ਪ੍ਰਮਾਤਮਾ ਲਈ ਆਪਣੀ ਜ਼ਬਾਨ ਤੋਂ ਤੂੰ-ਤੂੰ ਕਰੀ ਜਾਏ ਪਰ ਉਸਦੇ ਆਪਣੇ ਅੰਦਰੋਂ ਹਉਮੈ ਨਾ ਮਰੀ ਹੋਵੇ, ਫਿਰ ਉਹ ਜ਼ਬਾਨ ਨਾਲ ਰਚਿਆ ਹੋਇਆ ਤੂੰ-ਤੂੰ ਕੀ ਅਰਥ ਰੱਖੇਗਾ। ਜੇ ਅੰਦਰੋਂ ਹਉਮੈ ਨਹੀਂ ਛੱਡੀ ਤੇ ਤੂੰ-ਤੂੰ ਇਸ ਕਰਕੇ ਪੁਕਾਰਦਾ ਹੈ ਕਿ ਲੋਕ ਦੇਖਣ ਸੁਣਨ ਵਾਲੇ ਮੇਰੀ ਆਵਾਜ਼ ਨੂੰ ਸੁਣ ਕੇ ਇਹ ਕਹਿਣ ਕਿ ਵਾਕਿਆ ਬੰਦਾ ਪ੍ਰਮਾਤਮਾ ਦੇ ਗੀਤ ਗਾਉਂਦਾ ਹੈ, ਰੱਬ ਤੱਕ ਪਹੁੰਚਿਆ ਹੋਇਆ ਹੈ। ਚੇਤੇ ਰੱਖੀਂ, ਦਿਖਾਵੇ ਲਈ ਆਪਣੀ ਹਉਮੈ ਦੀ ਪੂਰਤੀ ਲਈ ਕੀਤਾ ਹੋਇਆ ਤੂੰ-ਤੂੰ ਪ੍ਰਵਾਨ ਨਹੀਂ, ਜੇ ਤੂੰ ਇਸ ਤਰ੍ਹਾਂ ਤੂੰ-ਤੂੰ ਕੀਤਾ। ਫਿਰ ਕਹਿਣ ਲੱਗੇ ਹਲਟ ਵੱਲ ਝਾਤੀ ਮਾਰ ਕੇ ਦੇਖ ਜਦੋਂ ਹਲਟ ਚਲਦਾ ਹੈ ਤਾਂ ਸਵੇਰ ਤੋਂ ਸ਼ਾਮ ਤੱਕ ਤੂੰ-ਤੂੰ ਦੀ ਆਵਾਜ਼ ਆਉਂਦੀ ਹੈ ਤਾਂ ਕੀ ਉਹ ਹਲਟ ਬ੍ਰਹਮ-ਗਿਆਨ ਨੂੰ ਪ੍ਰਾਪਤ ਹੋ ਗਏ ਹਨ। ਜਿਵੇਂ ਹਲਟ ਵਿਚੋਂ ਤੂੰ-ਤੂੰ ਦੀ ਆਵਾਜ਼ ਆਉਂਦੀ ਹੈ ਉਵੇਂ ਉਹਨਾਂ ਦੀਆਂ ਟਿੰਡਾਂ ਦਾ ਗੇੜਾ ਵੀ ਬਣਿਆ ਰਹਿੰਦਾ ਹੈ। ਪਿਆਰਿਆ ! ਤੂੰ-ਤੂੰ ਤਾਂ ਹਲਟ ਵੀ ਕਰਦੇ ਪਏ ਹਨ, ਪਰ ਉਹਨਾਂ ਦੇ ਅੰਦਰ ਉਹ ਤੜਪ ਨਹੀਂ, ਰੱਬ ਨੂੰ ਪਾਉਣ ਦੀ ਤੜਪ ਨਹੀਂ। ਜੇ ਸੀਨੇ ਵਿਚ ਰੱਬ ਨੂੰ ਪਾਉਣ ਦਾ ਇਸ਼ਕ ਨਹੀਂ, ਦਰਦ ਨਹੀਂ, ਇਕਾਗਰਤਾ ਨਹੀਂ, ਦਿਖਾਵੇ ਮਾਤਰ ਤੂੰ-ਤੂੰ ਕਰਦਾ ਹੈ ਤਾਂ ਮੇਰੇ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਫਿਰ ਹਲਟ ਦੀ ਤਰ੍ਹਾਂ ਹੀ ਤੂੰ-ਤੂੰ ਹੋਵੇਗੀ, ਇਸ ਕਹੇ ਹੋਏ ਤੂੰ ਵਿਚ ਕਦੀ ਰੱਸ ਨਹੀਂ ਆਵੇਗਾ। ਅਸੀਂ ਹਜ਼ੂਰ ਦੇ ਬਚਨ ਪੜ੍ਹਦੇ ਹਾਂ-

*ਰਸਨਾ ਗੁਣ ਗੋਪਾਲ ਨਿਧਿ ਗਾਇਣ॥*

ਹੁਣ ਰਸਨਾ ਜਦੋਂ ਗਾਏਗੀ ਤਾਂ ਕੁਦਰਤੀ ਤੌਰ 'ਤੇ ਇਸ ਦਾ ਗਾਇਆ ਹੋਇਆ ਬਾਹਰ ਪ੍ਰਗਟ ਹੋਣਾ ਹੈ। ਉਹ ਗਾਇਆ ਹੋਇਆ ਜਿਸ ਦੇ ਗਾਉਣ ਤੋਂ ਬਾਅਦ-

*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥*

(ਅੰਗ ੭੧੩)

ਉਸਨੂੰ ਗਾਉਣ ਨਾਲ ਤੇਰੇ ਅੰਦਰ ਸ਼ਾਂਤੀ, ਸਹਿਜ ਤੇ ਜਿੰਨੇ ਵੀ ਤੇਰੇ ਦੁੱਖ ਹਨ, ਇਹ ਆਪਣੇ ਆਪ ਹੀ ਤੇਰਾ ਖਹਿੜਾ ਛੱਡ ਜਾਣਗੇ। ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਬਾਣੀ ਵਿਚ ਇਕ ਬਚਨ ਕਿਹਾ ਹੈ-

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*

ਹੇ ਮੇਰੇ ਮਨਾ ! ਉਸ ਪ੍ਰਮਾਤਮਾ ਨਾਲ ਪ੍ਰੀਤ ਕਰ। ਕਿਹੋ ਜਿਹੀ ਪ੍ਰੀਤ ? ਕਹਿਣ ਲੱਗੇ-

*ਸ੍ਰਵਨ ਗੋਬਿੰਦ ਗੁਨੁ ਸੁਨਉ*

ਕੰਨਾਂ ਨਾਲ ਉਸ ਪ੍ਰਮਾਤਮਾ ਦੇ ਗੁਣਾਂ ਨੂੰ ਸੁਣ ਅਤੇ ਅਗਲੀ ਤੁੱਕ ਵਿਚ ਕਹਿੰਦੇ ਹਨ-

*ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਰਸਨਾ ਨਾਲ ਉਸ ਪ੍ਰਮਾਤਮਾ ਦੇ ਗੀਤ ਗਾ। ਇਹੀ ਬਚਨ ਗੁਰੂ ਤੇਗ਼ ਬਹਾਦਰ ਜੀ ਨੇ ਅੰਮ੍ਰਿਤ ਬਾਣੀ ਵਿਚ ਸਲੋਕਾਂ ਵਿਚ ਕ੍ਰਿਪਾ ਕੀਤੀ-

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*
*ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥*

(ਸਲੋਕ ਮਹਲਾ ੯)

ਤੂੰ ਹਿਰਦੇ ਨਾਲ ਗਾਏਂ ਤਾਂ ਕਦੀ ਜਮਾਂ ਦੇ ਘਰ ਨੂੰ ਨਹੀਂ ਜਾਏਂਗਾ। ਗੁਰੂ ਨਾਨਕ ਸਾਹਿਬ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਭਾਵੇਂ ਬਾਣੀ ਵਿਚ ਹਜ਼ੂਰ ਨੇ ਜ਼ਬਾਨ ਨੂੰ ਕੈਂਚੀ ਨਾਲ ਵੀ ਤੁਲਨਾ ਦਿੱਤੀ ਹੈ, ਇਸ ਰਸਨਾ ਨੂੰ ਅੰਮ੍ਰਿਤ ਪਿਆਰੀ ਵੀ ਕਿਹਾ ਹੈ, ਇਸ ਰਸਨਾ ਨੂੰ ਨਾਮ ਦੇ ਰੰਗ ਵਿਚ ਰੰਗੀ ਹੋਈ ਰੰਗੀਲੀ ਵੀ ਕਿਹਾ ਹੈ, ਇਸ ਰਸਨਾ ਨੂੰ ਪ੍ਰਮਾਤਮਾ ਦਾ ਸੁਆਦ ਚੱਖਣ ਵਾਲੀ ਵੀ ਕਿਹਾ ਹੈ ਤੇ ਚੇਤੇ ਰੱਖਿਉ, ਜੇ ਅੰਦਰ ਸੁੱਕਾ ਹੋਵੇ ਤਾਂ ਇਸ ਰਸਨਾ ਨੂੰ ਅਣਰੱਸ ਵਿਚ ਖਚਤ ਹੋਈ ਵੀ ਕਿਹਾ ਹੈ।

*ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥*

(ਅੰਗ ੯੨੧)

ਇਹ ਅਨ-ਰੱਸ ਵਿਚ ਰਚੀ ਹੋਈ ਹੈ, ਇਸ ਦੀ ਪਿਆਸ ਨਹੀਂ ਜਾਣੀ। ਦੂਜੇ ਪਾਸੇ ਜੇ ਇਸੇ ਅੰਦਰੋਂ ਨਾਮ ਦਾ ਸੁਆਦ ਆਉਂਦਾ ਹੈ ਤਾਂ ਇਸਨੂੰ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ॥*

(ਅੰਗ ੧੭)

ਜਾਂ ਸੁਤਿਗੁਰੂ ਨੇ ਬਾਣੀ ਵਿਚ ਕਿਹਾ ਹੈ-

*ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥*
*ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥*

(ਅੰਗ ੧੦੯੧)

ਇਕ ਉਹ ਰਸਨਾ ਹੈ, ਜਿਹੜੀ ਅਨ-ਰੱਸ ਵਿਚ ਰਾਚ ਰਹੀ ਹੈ। ਜਦੋਂ ਉਹ ਆਪਣੇ ਅੰਦਰ ਆਤਮੇ ਨਾਮ ਰੱਸ ਦੇ ਵਿਚ ਲੀਨ ਹੋ ਗਈ ਤਾਂ ਮੇਰੇ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਪਏ ਕਰਦੇ ਹਨ ਕਿ ਉਹ ਰਸਨਾ ਨਾਮ ਦੇ ਰੱਸ ਨੂੰ ਚੁੰਘ ਰਹੀ ਹੈ। ਇਕ ਅਨ-ਰੱਸ ਵਿਚ ਰਚੀ ਹੈ, ਇਕ ਨਾਮ ਰੱਸ ਵਿਚ ਰਚੀ ਹੈ।

ਮੈਂ ਜਿਹੜੀ ਬੇਨਤੀ ਕਰਨ ਲੱਗਾ ਹਾਂ, ਗੁਰੂ ਜੀ ਨੇ ਉਥੇ ਰਸਨਾ ਨੂੰ ਇਕ ਮਧਾਣੀ ਦੇ ਫੁੱਲ ਨਾਲ ਤੁਲਨਾ ਦਿੱਤੀ ਹੈ। ਫੁੱਲ ਦਾ ਮਤਲਬ ਉਸ ਮਧਾਣੀ ਦੀ ਲੱਕੜ ਦੇ ਨਾਲ ਬੱਝਾ ਹੋਇਆ ਕੋਈ ਫੁੱਲ ਨਹੀਂ। ਆਪ ਬਜ਼ੁਰਗਾਂ ਨੂੰ ਪਤਾ ਹੈ ਕਿ ਜਿੱਥੇ ਮਧਾਣੀ ਪਾਉਂਦੇ ਸਨ,

ਉਥੇ ਇਕ ਤਾਂ ਹੁੰਦੀ ਸੀ ਨੇਹੀ ਜਿਸ ਨਾਲ ਮਧਾਣੀ ਨੂੰ ਬੰਨ੍ਹਿਆ ਜਾਂਦਾ ਹੈ। ਉਸ ਤੋਂ ਬਾਅਦ ਇਕ ਹੁੰਦਾ ਹੈ ਨੇਤਰਾ, ਤੀਜੀ ਹੁੰਦੀ ਹੈ ਹੱਥੀ ਤੇ ਇਕ ਹੁੰਦਾ ਹੈ ਮਧਾਣੀ ਦੇ ਥੱਲੇ ਫੁੱਲ। ਲੱਕੜ ਦਾ ਬਣਿਆ ਹੋਇਆ ਫੁੱਲ ਜਿਸਦੇ ਚਾਰ ਹਿੱਸੇ ਵੀ ਹੁੰਦੇ ਸਨ, ਉਸਦੇ ਛੇ ਹਿੱਸੇ ਵੀ ਹੁੰਦੇ ਸਨ। ਸਤਿਗੁਰੂ ਕਹਿੰਦੇ ਹਨ, ਜੇ ਤੈਨੂੰ ਕੰਮ ਲੈਣ ਦਾ ਪਤਾ ਹੋਵੇ ਤਾਂ ਚੇਤੇ ਰੱਖੀਂ ਇਹ ਰਸਨਾ ਤੇਰੇ ਲਈ ਮਧਾਣੀ ਦਾ ਫੁੱਲ ਵੀ ਬਣ ਜਾਏਗੀ। ਜੇ ਮੰਨ ਲਉ ਜੰਮਿਆ ਹੋਇਆ ਦੁੱਧ ਹੈ, ਤਾਂ ਉਸ ਜੰਮੇ ਹੋਏ ਦੁੱਧ ਵਿਚ ਕੋਈ ਬੰਦਾ ਡੰਡਾ ਲੈ ਕੇ ਉਸਨੂੰ ਰਿੜਕਣ ਦਾ ਯਤਨ ਕਰੇ ਤਾਂ ਉਸ ਡੰਡੇ ਨਾਲ ਦੁੱਧ ਨਹੀਂ ਰਿੜਕਿਆ ਜਾਂਦਾ। ਦੁੱਧ ਜੰਮਿਆ ਹੋਵੇ ਤੇ ਉਸਨੂੰ ਕੋਈ ਹੱਥ ਮਾਰ ਕੇ ਰਿੜਕਣ ਦਾ ਯਤਨ ਕਰੇ ਤਾਂ ਰਿੜਕਿਆ ਨਹੀਂ ਜਾਂਦਾ। ਉਸ ਵੇਲੇ ਮਧਾਣੀ ਲੈਣੀ ਤੇ ਮਧਾਣੀ ਦਾ ਜੋ ਲੱਕੜ ਦਾ ਬਣਿਆ ਫੁੱਲ ਹੈ, ਉਹ ਦੁੱਧ ਦੇ ਵਿਚ ਪਾ ਕੇ ਉਸ ਮਧਾਣੀ ਦੇ ਫੁੱਲ ਨੂੰ ਘੁਮਾਉਣਾ। ਹੁਣ ਉਸ ਫੁੱਲ ਨੂੰ ਭਾਵੇਂ ਲੱਕੜ ਦਾ ਨਿਰਜਿੰਦ ਫੁੱਲ ਕਹਿੰਦੇ ਹਾਂ ਪਰ ਉਸ ਫੁੱਲ ਵਿਚ ਰੱਬ ਨੇ ਇੰਨੀ ਕੁ ਸਮਰੱਥਾ ਪੈਦਾ ਕੀਤੀ ਹੈ, ਕਿ ਜੋ ਕੁਝ ਪ੍ਰਮਾਤਮਾ ਨੇ ਨਿਰਜਿੰਦ ਪੈਦਾ ਕੀਤਾ ਹੈ, ਚੇਤੇ ਰੱਖਿਉ, ਜੜ੍ਹ ਦੇ ਵਿਚ ਵੀ ਉਸਨੇ ਆਪਣੀ ਕੋਈ ਨਾ ਕੋਈ ਤਾਕਤ ਟਿਕਾਈ ਹੈ।

ਅਸੀਂ ਦੋ ਸ਼ਬਦ ਵਰਤਦੇ ਹਾਂ— ਇਕ ਜੜ੍ਹ ਤੇ ਦੂਜਾ ਚੇਤਨ। ਜੜ੍ਹ ਦਾ ਅੱਖਰੀ ਅਰਥ ਆਪ ਸਮਝਦੇ ਹੋ ਜਿਹੜਾ ਨਿਰਜਿੰਦ ਹੈ। ਇਕ ਥਾਂ 'ਤੇ ਪਿਆ ਉਸ ਦਾ ਵਿਕਾਸ ਕੋਈ ਨਹੀਂ। ਜਿਹੜਾ ਇਕ ਥਾਂ ਤੋਂ ਦੂਜੀ ਥਾਂ 'ਤੇ ਜਾ ਸਕਦਾ ਹੋਵੇ, ਉਸ ਦੇ ਲਈ ਅਸੀਂ ਸ਼ਬਦ ਵਰਤਦੇ ਹਾਂ ਚੇਤਨ। ਹਰ ਜੜ੍ਹ ਪਦਾਰਥ ਵਿਚ ਪ੍ਰਮਾਤਮਾ ਨੇ ਆਪਣੀ ਕੋਈ ਨਾ ਕੋਈ ਤਾਕਤ ਟਿਕਾਈ ਹੈ। ਲੋਹਾ ਜੜ੍ਹ ਹੈ, ਪਰ ਇਸ ਜੜ੍ਹ ਵਿਚ ਵੀ ਤਾਕਤ ਹੈ। ਪ੍ਰਮਾਤਮਾ ਨੇ ਹਰ ਇਕ ਜੜ੍ਹ ਪਦਾਰਥ ਵਿਚ, ਚੇਤਨ ਪਦਾਰਥ ਵਿਚ ਆਪਣੀ ਕੋਈ ਨਾ ਕੋਈ ਅੰਸ਼ ਟਿਕਾਅ ਦਿੱਤੀ ਹੈ। ਅਸੀਂ ਘਰਾਂ ਵਿਚ ਬਿਜਲੀ ਵਰਤਦੇ ਪਏ ਹਾਂ। ਇਕ ਤਾਂਬੇ ਦੀ ਤਾਰ ਨੂੰ ਜੇ ਸਰਦੀ ਵਿਚ ਰੱਖ ਦਿਉ ਤਾਂ ਉਸਨੇ ਕਲਪਣਾ ਨਹੀਂ, ਗਰਮੀ ਵਿਚ ਰੱਖ ਦਿਉ ਤਾਂ ਉਸਨੇ ਕਲਪਣਾ ਨਹੀਂ। ਗਰਮੀ ਸਰਦੀ ਦਾ ਉਸ ਉੱਪਰ ਅਸਰ ਜ਼ਰੂਰ ਪੈਂਦਾ ਹੈ, ਪਰ ਬੰਦੇ ਦੀ ਤਰ੍ਹਾਂ ਉਸਨੇ ਵਿਲਕਣਾ ਨਹੀਂ। ਪ੍ਰਮਾਤਮਾ ਨੇ ਉਸ ਲੋਹੇ ਵਿਚ ਵੀ ਇਕ ਸਮਰੱਥਾ ਟਿਕਾਅ ਦਿੱਤੀ ਹੈ ਕਿ ਜੇ ਬਿਜਲੀ ਦਾ ਸੰਚਾਰ ਵੀ ਕੀਤਾ ਜਾਂਦਾ ਹੈ ਤਾਂ ਤਾਂਬੇ ਦੀਆਂ ਤਾਰਾਂ ਨੂੰ ਜੋੜ ਜੋੜ ਕੇ ਕੀਤਾ ਜਾਂਦਾ ਹੈ। ਆਖ਼ਿਰ ਪ੍ਰਮਾਤਮਾ ਨੇ ਉਸ ਲੋਹੇ ਤੇ ਤਾਂਬੇ ਵਿਚ ਕਿਹੋ ਜਿਹੀ ਤਾਕਤ ਰੱਖ ਦਿੱਤੀ ਹੈ, ਜਿਹੜੀ ਹਜ਼ਾਰਾਂ ਮੀਲ ਦੂਰ ਤੋਂ ਇਕ ਬਿਜਲੀ ਦਾ ਸੰਚਾਰ ਲੋਕਾਂ ਦੇ ਘਰਾਂ ਤੱਕ ਪਹੁੰਚਾਉਂਦੀ ਹੈ। ਕਿਹੜੀ ਇਸ ਲੋਹੇ ਵਿਚ ਸੰਚਾਰ ਕਰਨ ਵਾਲੀ ਚੀਜ਼ ਹੈ ਆਖ਼ਿਰ ਪ੍ਰਮਾਤਮਾ ਨੇ ਉਸ ਜੜ੍ਹ ਵਿਚ ਕੋਈ ਨਾ ਕੋਈ ਆਪਣੀ ਤਾਕਤ ਪਾਈ ਹੈ।

ਲੱਕੜ ਦਾ ਫੁੱਲ ਨਿਰਜਿੰਦ ਹੈ, ਪਰ ਉਸ ਲੱਕੜ ਦੇ ਫੁੱਲ ਵਿਚ ਵੀ ਪ੍ਰਮਾਤਮਾ ਦੀ ਖੇਡ ਹੈ ਕਿ ਜਦੋਂ ਉਸ ਫੁੱਲ ਨੂੰ ਜੰਮੇ ਹੋਏ ਦੁੱਧ ਵਿਚ ਰਿੜਕਿਆ ਜਾਂਦਾ ਹੈ ਤਾਂ ਉਸ ਲੱਕੜ ਦੀ ਮਧਾਣੀ ਦੇ ਫੁੱਲ ਦੀ ਬਰਕਤ ਨਾਲ ਕੀਮਤੀ ਤੱਤ ਮੱਖਣ ਬਾਹਰ ਆ ਜਾਂਦਾ ਹੈ ਤੇ ਮੇਰੇ

ਗੁਰੂ ਜੀ ਕਹਿੰਦੇ ਹਨ, ਉਏ ਬੰਦਿਆ ! ਤੈਨੂੰ ਰਸਨਾ ਨੂੰ ਵਰਤਣ ਦੀ ਜਾਚ ਹੀ ਨਹੀਂ। ਚੇਤੇ ਰੱਖੀਂ, ਤੇਰਾ ਤਨ ਮਟਕੀ ਹੈ, ਇਸ ਵਿਚ ਤੂੰ ਗੁਰੂ ਦੀ ਬਖ਼ਸ਼ਿਸ਼ ਦੁਆਰਾ ਸ਼ੁਭ ਕਰਮਾਂ ਦਾ ਦੁੱਧ ਪਾ ਤੇ ਜਿਹੜੀ ਜ਼ਬਾਨ ਤੇਰੇ ਮੂੰਹ ਵਿਚ ਸਾਰਾ ਸਾਰਾ ਦਿਨ ਘੁੰਮਦੀ ਹੈ, ਇਸ ਜ਼ਬਾਨ ਨੂੰ ਮਧਾਣੀ ਦਾ ਫੁੱਲ ਬਣਾ ਕੇ ਆਪਣੇ ਅੰਦਰੋਂ ਤੂੰ ਰਿੜਕਣ ਦਾ ਯਤਨ ਕਰ ਤੇ ਚੇਤੇ ਰੱਖੀਂ, ਇਹੀ ਮਧਾਣੀ ਦਾ ਫੁੱਲ ਤੇਰੇ ਅੰਦਰੋਂ ਤੱਤ ਵਸਤੂ ਨੂੰ ਪ੍ਰਗਟ ਕਰ ਦੇਵੇਗਾ। ਹਜ਼ੂਰ ਨੇ ਬਾਣੀ ਵਿਚ ਫੁਰਮਾਇਆ ਹੈ-

*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥*

(ਅੰਗ ੭੨੮)

ਸਾਹਿਬ ਕਹਿੰਦੇ ਹਨ ਕਿ ਇਸ ਰਸਨਾ ਨੂੰ ਤੂੰ ਮਧਾਣੀ ਦਾ ਫੁੱਲ ਬਣਾ ਤੇ ਇਸ ਦੇ ਨਾਲ ਤੂੰ ਆਪਣੇ ਅੰਦਰ ਨੂੰ ਰਿੜਕ ਤਾਂ ਇਸ ਤਰੀਕੇ ਨਾਲ ਤੈਨੂੰ ਅੰਮ੍ਰਿਤ ਦੀ ਪ੍ਰਾਪਤੀ ਹੋਵੇਗੀ।

ਪਿਆਰਿਉ ! ਜੇ ਅੰਦਰ ਜੁੜਿਆ ਹੋਵੇ ਤੇ ਰਸਨਾ ਮਧਾਣੀ ਬਣ ਜਾਵੇ ਤਾਂ ਅੰਦਰੋਂ ਤੱਤ ਵਸਤੂ ਪ੍ਰਗਟ ਕਰ ਦਿੰਦੀ ਹੈ ਅਤੇ ਜੇ ਅੰਦਰ ਨਹੀਂ ਜੁੜਿਆ ਤਾਂ ਫਿਰ ਜਿੰਨੀ ਮਰਜ਼ੀ ਤੂੰ-ਤੂੰ ਕਰਕੇ ਉਚਾਰੀ ਜਾ, ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਰੱਬ ਤੇਰੀ ਆਵਾਜ਼ ਨਹੀਂ ਸੁਣੇਗਾ। ਜਿਹੜੇ ਸੱਜਣ ਆਪਣੇ ਅੰਦਰੋਂ ਟਿੱਕ ਗਏ ਹਨ ਅਤੇ ਪਿਆਰਿਉ ! ਰਸਨਾ ਨਾਲ ਜਿਨ੍ਹਾਂ ਜੌਪਿਆ ਹੈ ਅਖ਼ੀਰ 'ਤੇ ਰਸਨਾ ਬੰਦ ਕਰਕੇ ਉਹ ਆਪਣੇ ਅੰਤਰ ਆਤਮੇ ਟਿੱਕ ਗਏ। ਜੇ ਰਸਨਾ ਨਾਲ ਪੁਕਾਰਦੇ ਹਾਂ ਅਤੇ ਜੇ ਪੁਕਾਰ ਸਾਡੇ ਅੰਦਰ ਚਲੀ ਜਾਏ ਤਾਂ ਸਾਡਾ ਹਿਰਦਾ ਹੀ ਜ਼ਬਾਨ ਬਣ ਕੇ ਪੁਕਾਰਨ ਲੱਗ ਪਏ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਜੀਵਨ ਮੁਕਤ ਸੱਚੇ-ਸੁੱਚੇ ਚੋਲੇ ਵਾਲੇ ਗੁਰਸਿੱਖ ਦੇ ਜੀਵਨ ਨੂੰ ਨਿਰੂਪਨ ਕੀਤਾ ਹੈ ਕਿ ਉਸ ਦੇ ਜੀਉਣ ਦਾ ਢੰਗ ਕੀ ਹੈ। ਆਖ਼ਿਰ ਪੁਕਾਰ ਤਾਂ ਉਸ ਦੀ ਹੈ। ਉਸ ਦੀ ਪੁਕਾਰ ਵਿਚ ਤੇ ਕਰਮ ਕਾਂਡੀ ਦੀ ਪੁਕਾਰ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ ਜਿਵੇਂ ਕੇਵਲ ਬੱਧੇ-ਰੁੱਧੇ ਪੁਕਾਰਨਾ ਅਤੇ ਆਪਣੇ ਅੰਤਰ-ਆਤਮੇ ਤੋਂ ਪੁਕਾਰਨਾ। ਭਾਈ ਸਾਹਿਬ ਭਾਈ ਗੁਰਦਾਸ ਕਹਿੰਦੇ ਹਨ, ਜਿਨ੍ਹਾਂ ਲੋਕਾਂ ਨੇ ਆਪਣੇ ਹਿਰਦੇ ਨੂੰ ਜ਼ਬਾਨ ਬਣਾ ਲਿਆ ਹੈ, ਜਿਨ੍ਹਾਂ ਲੋਕਾਂ ਨੇ ਆਪਣੇ ਬਾਹਰ ਦੇ ਮੂੰਹ ਬੰਦ ਕਰ ਕੇ ਆਪਣੇ ਅੰਦਰ ਦੀ ਪੁਕਾਰ ਨੂੰ ਰੱਬ ਦੇ ਦਰ ਤੱਕ ਪਹੁੰਚਾਉਣਾ ਹੈ, ਉਹਨਾਂ ਦਾ ਜੀਵਨ ਕਿੰਨਾ ਕੁ ਭਾਵ-ਪੂਰਤ ਹੈ ਤੇ ਕਿਹੋ ਜਿਹਾ ਉਹਨਾਂ ਦਾ ਜੀਵਨ ਹੋਵੇਗਾ। ਹਰ ਦਿਖਾਵੇ ਵਾਲੀ ਚੀਜ਼ ਇੰਨੀ ਪਾਏਦਾਰ ਨਹੀਂ, ਜਿਹੜੀਆਂ ਚੀਜ਼ਾਂ ਦਿੱਸਦੀਆਂ ਨਹੀਂ ਪਰ ਕੀਮਤੀ ਬਹੁਤ ਹਨ। ਰੁੱਖ ਦੇ ਫਲ ਦਿੱਸਦੇ ਰਸਦਾਇਕ ਹਨ, ਪਰ ਚੇਤੇ ਰੱਖਿਉ, ਇਹਨਾਂ ਫਲਾਂ-ਫੁੱਲਾਂ ਤੋਂ ਵੱਧ ਕੀਮਤ ਉਸ ਜੜ੍ਹ ਦੀ ਹੈ, ਜਿਹੜੀ ਧਰਤੀ ਵਿਚ ਗੱਡੀ ਹੋਈ ਹੈ ਅਤੇ ਲੋਕਾਂ ਨੂੰ ਦਿੱਸਦੀ ਨਹੀਂ। ਉਹ ਨਾ ਦਿੱਸਦੀ ਹੋਈ ਜੜ੍ਹ ਦੀ ਬਦੌਲਤ ਇਹਨਾਂ ਫੁੱਲਾਂ, ਫਲਾਂ ਤੇ ਪੱਤਿਆਂ ਉੱਪਰ

ਰੌਣਕ ਹੈ। ਜੇ ਜੜ੍ਹ ਨਾ ਹੋਵੇ ਤਾਂ ਫੁੱਲ-ਫਲ-ਪੱਤੇ ਕਦੀ ਪ੍ਰਫੁੱਲਿਤ ਨਹੀਂ ਹੁੰਦੇ।

ਸਮੁੰਦਰ ਨੂੰ ਲੋਕ ਦੇਖਦੇ ਹਨ, ਸਮੁੰਦਰ ਦੇ ਪਾਣੀ ਤੱਕ ਲੋਕ ਸੀਮਤ ਹਨ, ਪਰ ਇੰਨਾ ਪਤਾ ਨਹੀਂ ਕਿ ਇਸ ਸਮੁੰਦਰ ਦੀ ਡੂੰਘਾਈ ਵਿਚ ਕੀਮਤੀ ਹੀਰੇ ਮੋਤੀ ਪਏ ਹਨ। ਇਹ ਸਮਝ ਉਸ ਨੂੰ ਪੈਂਦੀ ਹੈ ਜਿਹੜਾ ਸਮੁੰਦਰ ਵਿਚ ਮਰਜੀਵੜਾ ਬਣ ਕੇ ਡੁੱਬ ਜਾਂਦਾ ਹੈ। ਕੇਵਲ ਪਹਾੜ ਦੀ ਉੱਚੀ ਸਿਖਰ ਨੂੰ ਨਾ ਦੇਖੀਏ, ਕੋਈ ਇਸ ਦੇ ਸੀਨੇ ਨੂੰ ਚੀਰਨ ਦਾ ਯਤਨ ਕਰੇ ਤਾਂ ਚੇਤੇ ਰੱਖਿਉ, ਇਸ ਪਹਾੜ ਦੇ ਅੰਦਰ ਵੀ ਕੀਮਤੀ ਲਾਲ ਲੁੱਕੇ ਹੋਏ ਹਨ। ਹਰ ਦ੍ਰਿਸ਼ਟਮਾਨ ਚੀਜ਼ ਪਿੱਛੇ ਅਦ੍ਰਿਸ਼ਟ ਦੀ ਕ੍ਰਿਪਾਲਤਾ ਹੈ। ਜਦੋਂ ਕੋਈ ਰੱਬ ਦਾ ਪਿਆਰਾ ਪ੍ਰਮੇਸ਼ਰ ਦੇ ਚਰਨਾਂ ਵਿਚ ਆਪਣੇ ਅੰਤਰ ਆਤਮੇ ਨੂੰ ਜੋੜਦਾ ਹੈ ਤਾਂ ਕਰਮ-ਕਾਂਡੀ ਲੋਕਾਂ ਦੀ ਨਜ਼ਰ ਵਿਚ ਇੰਝ ਲੱਗਦਾ ਹੈ ਕਿ ਸ਼ਾਇਦ ਇਹ ਬੰਦਾ ਕਦੀ ਸਿਮਰਨ ਨਹੀਂ ਕਰਦਾ, ਇਹ ਬੰਦਾ ਕਦੀ ਨਾਮ ਨਹੀਂ ਜੱਪਦਾ। ਕਿਉਂਕਿ ਕਰਮ-ਕਾਂਡੀ ਲੋਕਾਂ ਦਾ ਬਾਹਰ ਦਾ ਦਿਖਾਵਾ ਹੀ ਧਰਮ ਹੈ ਤੇ ਜਿਹੜੇ ਅੰਦਰੋਂ ਤੁਰੇ ਹੋਏ ਹਨ, ਉਹ ਆਪਣੇ ਅੰਤਰ ਆਤਮੇ ਹੀ ਪਿਆਰੇ ਨੂੰ ਪੁਕਾਰੀ ਜਾਂਦੇ ਹਨ। ਭਾਈ ਸਾਹਿਬ ਗੁਰਦਾਸ ਜੀ ਨੇ ਬਹੁਤ ਸੋਹਣਾ ਇਕ ਬਚਨ ਕਿਹਾ ਹੈ-

*ਗੁਰ ਸਿਖੀ ਗੁਰ ਸਿਖੀ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।*

ਗੁਰੂ ਦੇ ਸਿੱਖ ਨੇ ਗੁਰੂ ਦੀ ਸਿੱਖਿਆ ਸੁਣੀ। ਗੁਰ ਸਿਖ ਦੀ ਸਿੱਖੀ ਇਹ ਹੈ ਕਿ ਉਹ ਗੁਰੂ ਦੀ ਸਿੱਖਿਆ ਨੂੰ ਸੁਣੇ ਤੇ ਸੁਣਨ ਤੋਂ ਬਾਅਦ ਕਮਾਈ ਵਾਲੇ ਪਾਸੇ ਤੁਰ ਪਵੇ। ਅੰਦਰੋਂ ਬੜਾ ਸਿਆਣਾ ਹੈ। ਸਿਆਣਪ ਦਾ ਅਰਥ ਇਥੇ ਇਹ ਨਾ ਸਮਝਿਉ ਕਿ ਬਾਹਰ ਦੀ ਸਿਆਣਪ ਹੈ। ਇਥੇ ਸਿਆਣਪ ਦਾ ਅਰਥ ਇਹ ਕਰਾਂਗੇ ਕਿ ਰੂਹਾਨੀਅਤ ਨੂੰ ਸੰਭਾਲਣ ਵੱਲੋਂ ਉਹ ਬੜਾ ਸੁਚੇਤ ਹੈ। ਬਾਹਰੋਂ ਬਿਲਕੁਲ ਭੋਲਾ ਬਣਿਆ ਬੈਠਾ ਹੈ। ਭਾਈ ਸਾਹਿਬ ਕਹਿੰਦੇ ਹਨ-

*ਸਬਦਿ ਸੁਰਤਿ ਸਾਵਧਾਨ ਹੋਇ*

ਉਹ ਸ਼ਬਦ ਸੁਰਤ ਕਰਕੇ ਪੂਰਨ ਤੌਰ 'ਤੇ ਇਕਾਗਰ ਹੈ। ਹਰ ਵੇਲੇ ਉਸ ਦੀ ਸੁਰਤ ਸ਼ਬਦ ਵਿਚ ਟਿੱਕੀ ਰਹਿੰਦੀ ਹੈ। ਦੇਖੋ, ਜਦੋਂ ਕਿਸੇ ਦੇ ਸੁਆਸਾਂ ਵਿਚ, ਜੀਵਨ ਵਿਚ ਨਾਮ ਘੁੱਲ ਜਾਏ, ਤਾਂ ਅਸਲ ਵਿਚ ਉਸ ਦਾ ਜੀਵਨ ਹੀ ਨਾਮ ਬਣ ਜਾਂਦਾ ਹੈ। ਅਸੀਂ ਸੁਆਸ ਲੈਂਦੇ ਹਾਂ, ਕਦੀ ਸਾਨੂੰ ਪ੍ਰਸ਼ਾਦਾ ਛੱਕਦਿਆਂ ਇਹ ਨਹੀਂ ਖ਼ਿਆਲ ਉਪਜਿਆ ਕਿ ਤੁਸੀਂ ਪ੍ਰਸ਼ਾਦ ਪਾਣੀ ਮੇਰੇ ਸਾਹਮਣੇ ਰੱਖ ਦਿੱਤਾ ਹੈ ਤੇ ਮੈਂ ਸੁਆਸ ਕਿਵੇਂ ਲਵਾਂਗਾ। ਪ੍ਰਸ਼ਾਦਾ ਵੀ ਛੱਕੀ ਜਾਣਗੇ ਤੇ ਸੁਆਸ ਵੀ ਲਈ ਜਾਣਗੇ। ਤੁਸੀਂ ਕਹਿੰਦੇ ਹੋ ਮੈਂ ਆਰਾਮ ਕਰਾਂ, ਮੈਂ ਸੁੱਤਾ ਵੀ ਰਹਾਂ ਤੇ ਸੁਆਸ ਵੀ ਲਵਾਂ, ਇਹ ਕਿਵੇਂ ਹੋ ਸਕਦਾ ਹੈ। ਤੁਸੀਂ ਕਹਿੰਦੇ ਹੋ ਮੈਂ ਕੰਮ ਵੀ ਕਰਾਂ ਤੇ ਸੁਆਸ ਵੀ ਲਵਾਂ, ਇਹ ਦੋ ਕੰਮ ਕਿਵੇਂ ਹੋ ਜਾਣਗੇ। ਅਸੀਂ ਰੋਜ਼ ਕਰਦੇ ਹਾਂ, ਪ੍ਰਸ਼ਾਦਾ ਛੱਕਦਿਆਂ ਵੀ ਸੁਆਸ ਲਏ ਜਾਂਦੇ ਹਨ ਤੇ ਜਿਸ ਦੇ ਸੁਆਸਾਂ ਵਿਚ ਵਾਹਿਗੁਰੂ ਟਿੱਕ ਜਾਏ, ਸੱਚ ਜਾਣਿਉ, ਉਹ ਖਾਂਦਿਆਂ-ਪੀਂਦਿਆਂ, ਉਠਦਿਆਂ-ਬੈਠਦਿਆਂ, ਸੁੱਤਿਆਂ-ਜਾਗਦਿਆਂ ਹਰ ਸੁਆਸ ਹੀ ਉਸ ਦਾ ਸਿਮਰਨ ਬਣ ਜਾਂਦਾ ਹੈ। ਕੋਈ ਸੁਆਸ ਉਸ ਦਾ ਨਾਮ ਤੋਂ ਵਿਅਰਥ

ਨਹੀਂ। ਕੋਈ ਸੁਆਸ ਉਸ ਦਾ ਨਾਮ ਤੋਂ ਖ਼ਾਲੀ ਨਹੀਂ। ਜਿਸ ਦੇ ਸੁਆਸ ਸੁਆਸ ਵਿਚ ਨਾਮ ਟਿੱਕ ਜਾਏ ਗੁਰਮੁਖੋ ! ਸੱਚ ਜਾਣੋ, ਉਸ ਦੀ ਸਾਰੀ ਜ਼ਿੰਦਗੀ ਹੀ ਨਾਮ ਸਿਮਰਨ ਬਣ ਜਾਂਦੀ ਹੈ। ਭਾਈ ਸਾਹਿਬ ਕਹਿ ਰਹੇ ਹਨ ਕਿ ਇਹ ਪੂਰਨ ਗੁਰਸਿੱਖ ਹੈ, ਜਿਸ ਦੇ ਜੀਵਨ ਉੱਪਰ ਕੋਈ ਧੱਬਾ ਨਹੀਂ, ਜਿਸ ਦਾ ਚੋਲਾ ਬਿਲਕੁਲ ਸਾਫ਼ ਹੈ, ਉਸ ਦੀ ਨਿਸ਼ਾਨੀ ਹੈ ਕਿ

*ਗੁਰ ਸਿਖੀ ਗੁਰ ਸਿਖ ਸੁਣਿ*
*ਅੰਦਰਿ ਸਿਆਣਾ ਬਾਹਰਿ ਭੋਲਾ।*
*ਸਬਦਿ ਸੁਰਤਿ ਸਾਵਧਾਨ ਹੋਇ*

ਉਹ ਸੁਰਤ ਕਰਕੇ ਇੰਨਾ-ਕੁ ਸੁਚੇਤ ਹੈ ਕਿ ਗੁਰੂ ਦੇ ਸ਼ਬਦ ਵਿਚ ਆਪਣੀ ਸੁਰਤ ਨੂੰ ਜੋੜਦਾ ਹੈ।

*ਸਬਦਿ ਸੁਰਤਿ ਸਾਵਧਾਨ ਹੋਇ*
*ਵਿਣੁ ਗੁਰਸਬਦਿ ਨ ਸੁਣਈ ਬੋਲਾ।*

ਬੋਲਾ ਦਾ ਅੱਖਰੀ ਅਰਥ ਹੈ ਬੋਲ, ਬਚਨ। ਇੰਨਾ ਸੁਚੇਤ ਹੈ ਕਿ ਜਿੰਨੀ ਮਰਜ਼ੀ ਕਾਵਾਂ-ਰੌਲੀ ਪਈ ਰਹੇ, ਜਿੰਨਾ ਮਰਜ਼ੀ ਲੋਕ ਉੱਚਾ ਕੂਕਦੇ ਰਹਿਣ, ਰੱਬ ਨੇ ਉਸ ਦੇ ਅੰਦਰ ਨੂੰ ਇੰਨਾ-ਕੁ ਟਿਕਾਅ ਦਿੱਤਾ ਹੈ ਗੁਰਮੁਖੋ ! ਇਸ ਕਾਂਵਾਂ ਰੌਲੀ ਵਿਚ ਵੀ ਇਕ ਖਿਨ ਉਸ ਦੀ ਸੁਰਤ ਕਦੀ ਸ਼ਬਦ ਤੋਂ ਉਖੜੀ ਨਹੀਂ। ਅਸੀਂ ਪਦਾਰਥ ਵੱਲ ਦੇਖਦੇ ਹਾਂ ਕਿ ਕਿਤੇ ਪਦਾਰਥ ਨਾ ਚਲਾ ਜਾਏ, ਸਾਵਧਾਨ ਰਹੀਏ। ਦੇਖੋ ਅਸੀਂ ਪੱਦਵੀ ਉੱਪਰ ਬੈਠੇ ਸਾਵਧਾਨ ਹਾਂ ਕਿ ਜਿਹੜੀ ਪੱਦਵੀ ਇੰਨੀ ਮੁਸ਼ੱਕਤ ਨਾਲ ਮਿਲੀ ਹੈ, ਕਿਤੇ ਇਹ ਪੱਦਵੀ ਚਲੀ ਨਾ ਜਾਏ। ਅਸੀਂ ਪਰਿਵਾਰ ਦੇ ਮੋਹ ਵਿਚ ਬੱਝੇ ਹੋਏ ਸਾਵਧਾਨ ਹਾਂ ਕਿ ਮੇਰੇ ਪੁੱਤਰ ਧੀਆਂ, ਮੇਰੇ ਪਰਿਵਾਰ, ਮੇਰੀ ਸੰਤਾਨ ਦਾ ਨੁਕਸਾਨ ਨਾ ਹੋਵੇ ਪਰ ਗੁਰਮਤਿ ਇਸ ਸਾਰੀ ਸਾਵਧਾਨਤਾ ਨੂੰ, ਸਾਰੀ ਐਨਰਜੀ ਨੂੰ ਇਕ ਥਾਂ 'ਤੇ ਹੀ ਇਕਾਗਰ ਕਰ ਦਿੰਦਾ ਹੈ ਕਿ ਕਦੀ ਅਜਿਹਾ ਸਮਾਂ ਨਾ ਆ ਜਾਏ ਕਿ ਮੇਰੇ ਅੰਦਰ ਦੀ ਸੁਰਤ ਸ਼ਬਦ ਤੋਂ ਟੁੱਟ ਜਾਏ। ਉਹ ਸਾਵਧਾਨ ਹੈ। ਕਦੀ ਵੀ ਆਪਣੇ ਅੰਦਰ ਦੀ ਸੁਰਤ ਨੂੰ ਟੁੱਟਣ ਨਹੀਂ ਦਿੰਦਾ। ਭਾਈ ਸਾਹਿਬ ਕਹਿ ਰਹੇ ਹਨ ਕਿ ਉਹ ਗੁਰੂ-ਸ਼ਬਦ ਤੋਂ ਬਿਨਾਂ ਹੋਰ ਕੋਈ ਬੋਲ ਨਹੀਂ ਸੁਣਦਾ।

*ਸਤਿਗੁਰ ਦਰਸਨੁ ਦੇਖਣਾ*

ਉਸ ਦਾ ਜ਼ਿੰਦਗੀ ਦਾ ਲਕਸ਼ ਹੈ ਕਿ ਆਪਣੇ ਦੋਨਾਂ ਦੀਦਿਆਂ ਨਾਲ ਉਹ ਗੁਰੂ ਦੇ ਦਰਸ਼ਨ ਕਰਦਾ ਹੈ।

*ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ।*

ਜਦੋਂ ਉਸ ਨੂੰ ਸਾਧ ਸੰਗਤ ਨਾ ਮਿਲੇ, ਗੁਰੂ ਦੇ ਦਰਸ਼ਨ ਨਾ ਹੋਣ, ਰੱਬੀ ਪਿਆਰੇ ਨਾ ਮਿਲਣ ਤਾਂ ਮਾਨੋ ਜਿਵੇਂ ਇਕ ਅੰਨ੍ਹਾ ਬੰਦਾ ਟੱਕਰਾਂ ਮਾਰਦਾ ਹੈ ਤੇ ਕਹਿੰਦਾ ਹੈ ਮੈਨੂੰ ਕੋਈ ਰਾਹ

ਦੱਸ ਦਿਉ, ਇਵੇਂ ਉਸਨੂੰ ਗੁਰੂ ਦੀ ਸੰਗਤ, ਗੁਰੂ ਦੇ ਪਿਆਰੇ ਨਾ ਮਿਲਣ ਤਾਂ ਮਾਨੋ ਉਸ ਦੀ ਹਾਲਤ ਇਕ ਅੰਨ੍ਹੇ ਦੀ ਤਰ੍ਹਾਂ ਬਣ ਜਾਂਦੀ ਹੈ। ਹੁਣ ਅੱਗੋਂ ਦੇਖੋ ਉਹ ਬਾਹਰੋਂ ਨਹੀਂ ਪੁਕਾਰਦਾ ਪਿਆ।

*ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।*

ਬੁੱਲ੍ਹ ਉਸ ਦੇ ਦੋਨੋਂ ਬੰਦ ਹਨ ਪਰ ਨੇਤਰ ਉਸ ਦੇ ਦੋਨੋਂ ਖੁੱਲ੍ਹੇ ਹਨ। ਲੋਕੀਂ ਸੋਚਣਗੇ ਕਿ ਉਸਨੇ ਕਦੀ ਵਾਹਿਗੁਰੂ ਵਾਹਿਗੁਰੂ ਨਹੀਂ ਕਿਹਾ, ਪਰ ਭਾਈ ਗੁਰਦਾਸ ਕਹਿੰਦੇ ਹਨ, ਉਸ ਦੀ ਅਵਸਥਾ ਨੂੰ ਦੇਖੋ ਕਿ ਜ਼ਬਾਨ ਉਸ ਦੀ ਬਿਲਕੁਲ ਬੰਦ ਹੈ, ਪਰ ਉਹ ਚੁੱਪ ਚਾਪ ਹੀ ਨਾਮ ਦੇ ਪਿਆਲੇ ਨੂੰ ਮੂੰਹ ਲਾ ਕੇ ਲਬਾ-ਲਬ ਨਾਮ ਦੇ ਪਿਆਲੇ ਵਿਚੋਂ ਰੱਸ ਭਰੀ ਜਾ ਰਿਹਾ ਹੈ, ਉਸ ਨੂੰ ਪੁਕਾਰਨ ਦੀ ਲੋੜ ਨਹੀਂ, ਬੁੱਲ੍ਹ ਬੰਦ ਕੀਤਿਆਂ ਵਿਚੋਂ ਵੀ ਉਹ ਆਨੰਦ ਮਾਣੀ ਜਾ ਰਿਹਾ ਹੈ। ਇਹ ਹੈ ਅਵਸਥਾ ਜਿਹੜਾ ਉੱਚੀ-ਉੱਚੀ ਨਾ ਪੁਕਾਰੇ, ਆਪਣੇ ਅੰਤਰ-ਆਤਮੇ ਸਾਹਿਬ ਨੂੰ ਸੰਭਾਲ ਲਏ। ਫਿਰ ਅਗਲਾ ਬਚਨ ਹੈ-

*ਪੈਰੀ ਪੈ ਪਾ ਖਾਕ ਹੋਇ*

ਕਹਿਣ ਲੱਗੇ, ਉਹ ਬੰਦਾ ਜਿਹੜਾ ਅੰਦਰੋਂ ਪੁਕਾਰਦਾ ਹੈ, ਉਹ ਸਭ ਦੇ ਚਰਨਾਂ ਦੀ ਧੂੜ ਬਣ ਗਿਆ।

*ਚਰਣਿ ਧੋਇ ਚਰਣੋਦਕ ਝੋਲਾ।*

ਰੱਬ ਦੇ ਪਿਆਰਿਆਂ ਦੇ ਚਰਨ ਧੋ ਕੇ ਮਾਨੋ ਉਸ ਦੇ ਵਿਚੋਂ ਇਕ ਚੁਲਾ ਪਿਆ ਭਰਦਾ ਹੈ।

ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।

ਉਹ ਪ੍ਰਮਾਤਮਾ ਦੇ ਚਰਨ ਕਮਲਾਂ ਨੂੰ ਆਪਣੇ ਲਈ ਇਸ ਤਰ੍ਹਾਂ ਬਣਾ ਲੈਂਦਾ ਹੈ ਜਿਵੇਂ ਇਕ ਭੰਵਰੇ ਲਈ ਕਮਲ ਦਾ ਫੁੱਲ ਹੋਵੇ। ਜਦੋਂ ਅੰਦਰ ਦਾ ਰੱਸ ਆਉਣ ਲੱਗ ਪਏ ਤਾਂ ਉਦੋਂ ਬਾਹਰ ਦੀ ਗੂੰਜ ਮੁੱਕ ਜਾਂਦੀ ਹੈ, ਨਾਮ ਦੇ ਅੰਦਰ ਦਾ ਰੱਸ ਹੀ ਪ੍ਰਾਪਤੀ ਬਣ ਜਾਂਦਾ ਹੈ। ਭੰਵਰਾ ਉੱਨੀ ਦੇਰ ਤੱਕ ਗੂੰਜਦਾ ਹੈ ਜਦੋਂ ਤੱਕ ਫੁੱਲ ਉੱਪਰ ਨਹੀਂ ਟਿੱਕਿਆ।

*ਜੀਵਣਿ ਮੁਕਤਿ ਸਚਾਵਾ ਚੋਲਾ॥ ੧੭॥*

(ਵਾਰ ੪, ਪਉੜੀ ੧੭)

ਉਹ ਜੀਉਂਦੇ ਜੀਅ ਮੁਕਤ ਹੋ ਗਿਆ ਤੇ ਉਸ ਦੇ ਚੋਲੇ ਉੱਪਰ, ਉਸ ਦੇ ਤਨ ਉੱਪਰ, ਉਸ ਦੇ ਜੀਵਨ ਉੱਪਰ ਕੋਈ ਧੱਬਾ ਨਹੀਂ ਲਾ ਸਕਦਾ। ਅੱਜ ਗੁਰੂ ਅਮਰਦਾਸ ਜੀ ਕਹਿਣ ਲੱਗੇ-

*ਹਰਹਟ ਭੀ ਤੂੰ ਤੂੰ ਕਰਹਿ*

ਜਿਹੜੇ ਹਲਟ ਹਨ, ਖੂਹ ਹਨ, ਉਹਨਾਂ ਨੂੰ ਜ਼ਿਮੀਂਦਾਰ ਗੇੜਦਾ ਹੈ ਤਾਂ ਉਹਨਾਂ ਵਿਚੋਂ ਆਵਾਜ਼ ਤੂੰ-ਤੂੰ ਦੀ ਆਉਂਦੀ ਪਈ ਹੈ।

*ਬੋਲਹਿ ਭਲੀ ਬਾਣਿ॥*

ਉਹ ਵੀ ਆਪਣੀ ਤੂੰ-ਤੂੰ ਆਵਾਜ਼ ਭਰੀ ਬੋਲੀ ਬੋਲਦਾ ਹੈ।

*ਸਾਹਿਬੁ ਸਦਾ ਹਦੂਰਿ ਹੈ*

ਪ੍ਰਮਾਤਮਾ ਵਾਹਿਗੁਰੂ ਤਾਂ ਹਮੇਸ਼ਾ ਹਾਜ਼ਿਰ ਨਾਜ਼ਰ ਹੈ।

*ਕਿਆ ਉਚੀ ਕਰਹਿ ਪੁਕਾਰ॥*

ਤੂੰ ਕਾਹਦੀਆਂ ਉੱਚੀ-ਉੱਚੀ ਆਵਾਜ਼ਾਂ ਦੇਣ ਲੱਗ ਪਿਆ ਹੈਂ ? ਕੀ ਪ੍ਰਭੂ ਅੰਤਰ-ਆਤਮੇ ਤੇਰੀ ਆਵਾਜ਼ ਨੂੰ ਸੁਣਦਾ ਨਹੀਂ ? ਜੇ ਅੰਦਰ ਟਿੱਕਿਆ ਹੋਵੇ ਤਾਂ ਬਾਹਰ ਦੀ ਕੂਕ ਬਿਨਾਂ ਆਵਾਜ਼ ਤੋਂ ਹੀ ਸੁਣੀ ਜਾਂਦੀ ਹੈ ਤੇ ਜੇ ਅੰਦਰ ਕੁਕਰਮੀ ਹੋਵੇ ਤਾਂ ਜਿੰਨੇ ਮਰਜ਼ੀ ਬੰਦਾ ਪਰਦਾ ਪਾ ਕੇ ਧਰਮੀ ਬਣਦਾ ਹੈ, ਰੱਬ ਅੰਦਰ ਦੇ ਪਰਦਿਆਂ ਦੀਆਂ ਤਹਿਆਂ ਪੁੱਟ ਕੇ ਵੀ ਦੇ ਦਿੰਦਾ ਹੈ।

*ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ*

ਜਿਸ ਪ੍ਰਮਾਤਮਾ ਨੇ ਇਸ ਜਗਤ ਨੂੰ ਪੈਦਾ ਕਰ ਕੇ ਆਪ ਹੀ ਇਹ ਤਮਾਸ਼ਾ ਬਣਾ ਦਿੱਤਾ ਹੈ, ਕਿਉਂਕਿ ਪ੍ਰਮਾਤਮਾ ਖ਼ੁਦ ਤਮਾਸ਼ਗੀਰ ਹੈ।

*ਤਿਸੈ ਵਿਟਹੁ ਕੁਰਬਾਣੁ॥*

ਕਹਿਣ ਲੱਗੇ ਮੈਂ ਉਸ ਤੋਂ ਕੁਰਬਾਨ ਜਾਵਾਂ ਜਿਸ ਨੇ ਤਮਾਸ਼ੇ ਵੀ ਹਕੀਕਤ ਵਿਚ ਬਦਲੇ ਹੋਏ ਹਨ-

*ਆਪੁ ਛੋਡਹਿ*

ਆਪਣੀ ਹਉਮੈ ਨੂੰ ਛੱਡ ਦੇ।

*ਤਾਂ ਸਹੁ ਮਿਲੈ*

ਫਿਰ ਤੈਨੂੰ ਸਹੁ ਦੀ ਪ੍ਰਾਪਤੀ ਹੋਵੇਗੀ।

*ਸਚਾ ਏਹੁ ਵੀਚਾਰੁ॥*

ਤੇਰੇ ਲਈ ਸਹੀ ਵੀਚਾਰ ਇਹ ਹੈ ਕਿ ਰੱਬ ਨੂੰ ਪੁਕਾਰਨ ਲੱਗਿਆਂ ਆਪਣੀ ਹਉਮੈ ਨੂੰ ਤਿਆਗਣ ਦਾ ਯਤਨ ਕਰ।

*ਹਉਮੈ ਫਿਕਾ ਬੋਲਣਾ*

ਆਪਣੀ ਹਉਮੈ ਨੂੰ ਪੂਰਿਆਂ ਕਰਨ ਲਈ ਫਿੱਕਾ-ਬੋਲਦਾ ਹੈ, ਪਰ ਜਿਹੜੇ ਅੰਤਰ

ਆਤਮੇ ਜੁੜੇ ਹਨ, ਉਹ ਬੋਲਦੇ ਵੀ ਨਹੀਂ।

*ਬੁਝਿ ਨ ਸਕਾ ਕਾਰ॥*

ਚਿੱਤ ਵਿਚ ਹਉਮੈ ਹੋਵੇ ਤੇ ਰਸਨਾ ਪੁਕਾਰਦੀ ਹੋਵੇ ਤਾਂ ਉਸ ਦਾ ਕੋਈ ਰੱਸ ਨਹੀਂ।

*ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ*

ਤੈਨੂੰ ਸ਼ਾਇਦ ਸੁਣਾਈ ਨਹੀਂ ਦਿੰਦਾ, ਜੰਗਲ ਦੀਆਂ ਟਾਹਣੀਆਂ ਵੀ ਰੱਬ-ਰੱਬ ਜੱਪਦੀਆਂ ਹਨ। ਤਿੰਨਾਂ ਭਵਨਾਂ ਦੇ ਜਿੰਨੇ ਜੀਵ ਹਨ, ਪ੍ਰਮਾਤਮਾ ਨੂੰ ਪੁਕਾਰਦੇ ਹਨ। ਕੋਈ ਥਾਂ ਅਜਿਹੀ ਨਹੀਂ ਜਿੱਥੇ ਰੱਬ ਦੀ ਆਵਾਜ਼ ਨਾ ਆਉਂਦੀ ਹੋਵੇ।

*ਅਨਦਿਨੁ ਸਦਾ ਵਿਹਾਣ॥*

ਦਿਨ ਰਾਤ ਜਿਹੜੇ ਗੁਜ਼ਾਰਦੇ ਪਏ ਹਨ, ਇਹ ਪ੍ਰਮਾਤਮਾ ਨੂੰ ਧਿਆਉਂਦਿਆਂ ਹੀ ਗੁਜ਼ਾਰਦੇ ਹਨ।

*ਬਿਨੁ ਸਤਿਗੁਰ ਕਿਨੈ ਨ ਪਾਇਆ*

ਕਹਿੰਦੇ ਹਨ, ਸਤਿਗੁਰੂ ਤੋਂ ਬਿਨਾਂ ਇਹ ਪਰਮ ਅਵਸਥਾ ਕਿਸੇ ਨੂੰ ਨਹੀਂ ਮਿਲੀ।

*ਕਰਿ ਕਰਿ ਥਕੇ ਵੀਚਾਰ॥*

ਅਨੇਕਾਂ ਬੰਦੇ ਵੀਚਾਰਾਂ ਕਰਦੇ ਕਰਦੇ ਚਲੇ ਗਏ।

*ਨਦਰਿ ਕਰਿਹ ਜੇ ਆਪਣੀ*

ਜੇ ਪ੍ਰਮਾਤਮਾ ਆਪਣੀ ਨਦਰ ਕਰੇ-

*ਤਾਂ ਆਪੇ ਲੈਹਿ ਸਵਾਰਿ॥*

ਤੂੰ ਆਪਣੇ ਆਪ ਹੀ ਕ੍ਰਿਪਾ ਕਰਕੇ ਉਸਨੂੰ ਸਵਾਰ ਸਕਦਾ ਹੈਂ।

*ਨਾਨਕ ਗੁਰਮੁਖਿ ਜਿਨ੍ਹੀ ਧਿਆਇਆ*

ਜਿਨ੍ਹਾਂ ਨੇ ਗੁਰੂ ਦੇ ਸਨਮੁਖ ਰਹਿ ਕੇ ਸਿਮਰਿਆ-

*ਆਏ ਸੇ ਪਰਵਾਣੁ॥*

ਉਹ ਧਰਤੀ ਉੱਪਰ ਆਏ ਹੋਏ ਪ੍ਰਵਾਨ ਹਨ। ਜਿਨ੍ਹਾਂ ਨੇ ਪ੍ਰਮਾਤਮਾ ਦੀ ਭਗਤੀ ਕੀਤੀ, ਉਹ ਪ੍ਰਵਾਨ ਹਨ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਸਤਿਗੁਰ ਕਾ ਫੁਰਮਾਇਆ

ਸਲੋਕ ਮਹਲਾ ੪ ॥

*ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ॥*
*ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ॥*
*ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ॥*
*ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ॥*
*ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ॥*
*ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ॥*

(ਅੰਗ ੧੪੨੨)

ਪਰਮ ਸਨਮਾਨ ਯੋਗ ਚਵਰ ਛੱਤਰ ਦੇ ਮਾਲਕ ਸਤਿਗੁਰੂ ਧੰਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਨੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਸਲੋਕ ਸਰਵਨ ਕੀਤਾ ਹੈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਅੱਜ ਦੇ ਇਸ ਬਚਨ ਅੰਦਰ ਕ੍ਰਿਪਾਲਤਾ ਕਰ ਰਹੇ ਹਨ ਕਿ ਜਿਸ ਮਨੁੱਖ ਦੇ ਅੰਦਰ ਹਉਮੈ ਦਾ ਰੋਗ ਹੈ, ਜਿਸ ਬੰਦੇ ਦੇ ਤਨ ਅੰਦਰ ਮਾਇਆ ਦਾ ਪ੍ਰਭਾਵ ਹੈ, ਉਹ ਗੁਰੂ ਕੋਲ ਵੀ ਜਦੋਂ ਆਉਂਦਾ ਹੈ, ਅਸਲ ਵਿਚ ਉਸ ਦਾ ਅੰਦਰ ਗੁਰੂ ਦੇ ਸਾਹਮਣੇ ਝੁਕਣ ਲਈ ਤਿਆਰ ਨਹੀਂ। ਇਕ ਮਾਇਆਧਾਰੀ ਅਤੇ ਦੂਜਾ ਅਹੰਕਾਰੀ ਬੰਦਾ ਜੇ ਆਵੇਗਾ ਤਾਂ ਕੇਵਲ ਉਪਰੋਂ-ਉਪਰੋਂ ਦਿਖਾਵੇ ਮਾਤਰ। ਇੰਨਾ ਉਹ ਹੰਕਾਰੀ ਹੈ ਜੋ ਸਤਿਗੁਰੂ ਨੇ ਫੁਰਮਾਇਆ ਹੈ, ਉਸਨੂੰ ਉਹ ਮੰਨਣ ਲਈ ਤਿਆਰ ਨਹੀਂ। ਇਹ ਅੱਜ ਦੇ ਸਲੋਕ ਦੇ ਸੰਖੇਪ ਅਰਥ ਹਨ।

ਗੁਰੂ ਰਾਮਦਾਸ ਜੀ ਕਹਿੰਦੇ ਹਨ, ਜੇ ਸਤਿਗੁਰੂ ਕੋਲ ਵੀ ਮਾਇਆ ਦਾ ਬੋਲ-ਬਾਲਾ, ਹੰਕਾਰ ਦਾ ਜ਼ੋਰ ਲੈ ਕੇ ਤੂੰ ਆਇਆ ਅਤੇ ਸਤਿਗੁਰੂ ਨੇ ਜੋ ਫੁਰਮਾਇਆ, ਉਸਨੂੰ ਮੰਨਣ ਲਈ

ਤਿਆਰ ਨਹੀਂ ਤਾਂ ਫਿਰ ਚੇਤੇ ਰੱਖ, ਇਸ ਭਵ-ਸਾਗਰ ਤੋਂ ਪਾਰ ਕਰਨ ਵਾਲੇ ਸਾਗਰ ਤੋਂ ਤਰਿਆ ਨਹੀਂ ਜਾਣਾ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਇਸ ਪਵਿੱਤਰ ਬਚਨ ਅਨੁਸਾਰ ਕਿ ਕੁਝ ਲੋਕ ਸਤਿਗੁਰੂ ਕੋਲ ਆ ਕੇ ਵੀ ਹਉਮੈ ਤੇ ਮਾਇਆ ਦੇ ਪ੍ਰਭਾਵ ਥੱਲੇ ਆ ਕੇ ਬੈਠਦੇ ਹਨ। ਗੁਰੂ ਜੀ ਕੋਲ ਜਦੋਂ ਆਉਣਾ ਹੈ, ਉਦੋਂ ਆਪਣੀ ਹਉਮੈ ਨੂੰ, ਆਪਣੇ ਟੱਕਿਆਂ ਦੇ ਮਾਣ ਨੂੰ ਤਿਆਗ ਕੇ ਹੀ ਆਉਣਾ ਹੈ। ਇਹ ਮਾਇਆ ਦੇ ਬੱਲ ਕਰ ਕੇ ਗੁਰੂ ਜੀ ਕੋਲ ਬੈਠਦਾ ਹੈ ਤੇ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਗੁਰੂ ਦਾ ਫੁਰਮਾਇਆ ਬਚਨ ਮੰਨਦਾ ਨਹੀਂ ਤਾਂ ਉਸ ਦਾ ਗੁਰੂ ਜੀ ਕੋਲ ਆਉਣਾ ਵੀ ਝੂਠਾ ਹੈ, ਉਸ ਦਾ ਝੁਕਣਾ ਵੀ ਝੂਠਾ ਹੈ ਤੇ ਉਸਦਾ ਬੈਠਣਾ ਵੀ ਝੂਠਾ ਹੈ।

ਗੁਰੂ ਰਾਮਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਗਉੜੀ ਰਾਗ ਦੀ ਵਾਰ ਵਿਚ ਇਕ ਪਉੜੀ ਕ੍ਰਿਪਾ ਕਰਕੇ ਉਚਾਰਨ ਕੀਤੀ ਹੈ, ਖ਼ਾਸ ਕਰਕੇ ਉਹਨਾਂ ਲੋਕਾਂ ਦੇ ਲਈ ਜਿਹੜੇ ਗੁਰੂ ਜੀ ਕੋਲ ਬਾਹਰੋਂ ਤਾਂ ਆ ਕੇ ਬੈਠਦੇ ਹਨ, ਪਰ ਆਪਣਾ ਅੰਦਰ ਉਹਨਾਂ ਪੱਥਰ ਦੀ ਤਰ੍ਹਾਂ ਹੰਕਾਰੀ ਕੀਤਾ ਹੈ। ਕੂੜ ਨਾਲ ਭਰੇ, ਗੁਰੂ ਦੀ ਗੱਲ ਸੁਣਦੇ ਜ਼ਰੂਰ ਹਨ, ਪਰ ਉਹਨਾਂ ਉੱਪਰ ਗੁਰੂ ਦੀ ਗੱਲ ਇਸ ਤਰ੍ਹਾਂ ਹੈ, ਜਿਵੇਂ ਚਿਕਨੇ ਭਾਂਡੇ ਉੱਪਰ ਪਾਣੀ ਦੀਆਂ ਬੂੰਦਾਂ ਡਿੱਗਦੀਆਂ ਹਨ। ਸਤਿਗੁਰੂ ਦਾ ਇਕ ਅੰਮ੍ਰਿਤ ਬਚਨ ਹੈ-

*ਜਿਨ ਕੇ ਚਿਤ ਕਠੋਰ ਹਹਿ*

ਹੁਣ ਕਠੋਰ ਚਿਤ ਦਾ ਅਰਥ ਕੀ ਹੈ ? ਅੱਖਰੀ ਅਰਥ ਤਾਂ ਅਸੀਂ ਕਰਾਂਗੇ ਕਿ ਜਿਨ੍ਹਾਂ ਬੰਦਿਆਂ ਦੇ ਅੰਦਰ ਦੇ ਚਿੱਤ ਨਿਰਦਈ ਹਨ। ਕਠੋਰ ਹਨ ਹਉਮੈ ਕਰਕੇ, ਕਠੋਰ ਹਨ ਮਾਇਆ ਦੇ ਬੋਲ ਬਾਲੇ ਕਰਕੇ।

*ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥*

ਕਠੋਰ ਚਿਤ ਵਾਲੇ, ਪੱਕੇ ਹਿਰਦੇ ਵਾਲੇ ਹੰਕਾਰੀ ਬੰਦੇ ਕਦੀ ਵੀ ਸਤਿਗੁਰੂ ਜੀ ਦੇ ਕੋਲ ਨਹੀਂ ਬੈਠ ਸਕਦੇ, ਕਿਉਂਕਿ ਆਪਣੀ ਹਉਮੈ ਉਹਨਾਂ ਨੂੰ ਟਿੱਕਣ ਨਹੀਂ ਦਿੰਦੀ।

*ਓਇ ਵਲੁ ਛਲੁ ਕਰਿ ਝਤਿ ਕਢਦੇ*
*ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥*

ਜੇ ਉਹ ਗੁਰੂ ਜੀ ਕੋਲ ਬੈਠ ਗਏ ਹਨ ਤਾਂ ਉਹਨਾਂ ਨੇ ਯਤਨ ਕਰਨਾ ਹੈ ਕਿ ਇਹ ਸਮਾਂ ਕਿਸੇ ਤਰੀਕੇ ਨਾਲ ਛੇਤੀ ਤੋਂ ਛੇਤੀ ਨਿਕਲ ਜਾਏ, ਕਦੋਂ ਸਾਡੀ ਜਿੰਦ ਛੁਟੇ ਤੇ ਅਸੀਂ ਸੰਗਤ ਵਿਚੋਂ ਨਿਕਲ ਕੇ ਬਾਹਰ ਜਾਈਏ। ਮਜਬੂਰੀ ਦੇ ਮਾਰੇ ਆ ਕੇ ਬੈਠ ਜਾਂਦੇ ਹਨ। ਕਹਿਣ ਲੱਗੇ-

*ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥*

(ਅੰਗ ੩੧੪)

ਉਥੇ ਸੱਚ ਦੀ ਗੱਲ ਹੈ। ਹੁਣ ਕੂੜੇ ਬੰਦੇ ਨੂੰ ਸੱਚ ਕਿਵੇਂ ਭਾਵੇਗਾ। ਜੇ ਤਾਂ ਜਗਿਆਸੂ

ਬਣ ਕੇ ਆਵੇ ਤਾਂ ਸੰਗਤ ਵਿਚੋਂ ਕੁਝ ਖੱਟ ਕੇ ਜਾਵੇਗਾ ਤੇ ਜੇ ਇਥੇ ਗੁਰੂ ਦੇ ਦਰ ਤੋਂ ਇਹ ਆਵਾਜ਼ ਆਉਂਦੀ ਹੋਵੇ-

*ਜੋ ਰਤੁ ਪੀਵਹਿ ਮਾਣਸਾ*

ਜੇ ਇਹ ਸ਼ਬਦ ਪੜ੍ਹਿਆ ਜਾਂਦਾ ਹੋਵੇ-

*ਜੇ ਰਤ ਲਗੈ ਕਪੜੈ ਜਾਮਾ ਹੋਇ ਪਲੀਤੁ॥*

ਜੇ ਕੱਪੜਿਆਂ ਉੱਪਰ ਖ਼ੂਨ ਦੀਆਂ ਚਾਰ ਕੁ ਬੂੰਦਾਂ ਡਿੱਗ ਪੈਣ ਤਾਂ ਕੱਪੜਾ ਪਲੀਤ ਹੋ ਜਾਂਦਾ ਹੈ।

*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*

(ਅੰਗ ੧੪੦)

ਤੇ ਜਿਹੜੇ ਬੰਦਿਆਂ ਦਾ ਖ਼ੂਨ ਪੀਂਦੇ ਹਨ, ਗ਼ਰੀਬਾਂ ਦਾ ਹੱਕ ਮਾਰਦੇ ਹਨ, ਉਹਨਾਂ ਦਾ ਚਿਤ ਕਿਵੇਂ ਨਿਰਮਲ ਹੋ ਸਕਦਾ ਹੈ। ਕੀ ਲੋਕਾਂ ਦਾ ਹੱਕ ਮਾਰਨ ਵਾਲਾ ਬੰਦਾ ਕਦੀ ਗੁਰੂ ਜੀ ਦੀ ਇਸ ਗੱਲ ਨੂੰ ਬਰਦਾਸ਼ਤ ਕਰ ਲਏਗਾ ? ਨਹੀਂ, ਗੁਰੂ ਜੀ ਦੇ ਬਚਨ ਉਸਨੂੰ ਭਾਣਗੇ ਨਹੀਂ। ਮੈਂ ਅਰਜ਼ ਕਰ ਰਿਹਾ ਹਾਂ ਕਿ ਕਿਉਂ ਕੂੜਾ ਬੰਦਾ ਨਹੀਂ ਬੈਠ ਸਕਦਾ। ਸਤਿਗੁਰੂ ਜੀ ਨੇ ਕਿਹਾ-

*ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ॥*

(ਅੰਗ ੬੪੬)

ਕੂੜੇ ਬੰਦੇ ਨੂੰ ਸਾੜਨਾ ਹੋਵੇ ਤਾਂ ਸੱਚ ਬੋਲਣਾ ਸ਼ੁਰੂ ਕਰ ਦਿਉ। ਹੁਣ ਸੱਚ ਉਸ ਕੂੜੇ ਬੰਦੇ ਨੂੰ ਭਾਉਂਦਾ ਨਹੀਂ। ਜਦੋਂ ਕਿਤੇ ਕੂੜਾ ਬੰਦਾ ਬੈਠਾ ਹੋਵੇ, ਭਾਵੇਂ ਹਿੰਦੂ ਹੋਵੇ, ਮੁਸਲਮਾਨ ਹੋਵੇ, ਸਿੱਖ ਹੋਵੇ ਤੇ ਜਦੋਂ ਬਾਬਾ ਜੀ ਦੀ ਇਹ ਤੁੱਕ ਆ ਗਈ-

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

ਗੁਰੂ ਜੀ ਕਹਿੰਦੇ ਹਨ ਕਿ ਹਿੰਦੂ ਲਈ ਗਊ ਅੱਤ ਦੀ ਪਵਿੱਤਰ ਹੈ। ਮੁਸਲਮਾਨ ਸੂਰ ਦਾ ਨਾਮ ਨਹੀਂ ਲੈਣਾ ਚਾਹੁੰਦਾ ਤੇ ਹੁਣ ਬਾਬੇ ਦੇ ਸੱਚ ਨੂੰ ਬੰਦਾ ਕਿਵੇਂ ਸੁਣੇਗਾ। ਕਹਿਣ ਲੱਗੇ, ਜਿਹੜਾ ਬੰਦਾ ਪਰਾਇਆ ਹੱਕ ਖੋਹ ਕੇ ਖਾਂਦਾ ਹੈ, ਜੇ ਉਹ ਬੰਦਾ ਹਿੰਦੂ ਹੈ ਤਾਂ ਉਸ ਦੇ ਲਈ ਪਰਾਇਆ ਹੱਕ ਗਾਂ ਦਾ ਮਾਸ ਖਾਣਾ ਹੈ ਤੇ ਜੇ ਮੁਸਲਮਾਨ ਹੈ ਤਾਂ ਉਸ ਲਈ ਪਰਾਇਆ ਹੱਕ ਸੂਰ ਦਾ ਮਾਸ ਖਾਣਾ ਹੈ। ਜਦੋਂ ਬਚਨ ਆਏ-

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

(ਅੰਗ ੧੪੧)

ਅਤੇ ਜੇ ਇਹ ਕਹੇ ਕਿ ਮੈਂ ਬੜਾ ਵੱਡਾ ਸਿੱਖ ਹਾਂ। ਹੁਣ ਅਸੀਂ ਕਹਿ ਦੇਈਏ ਕਿ ਇਥੇ

ਹਿੰਦੂ ਨੂੰ ਕਿਹਾ ਸੀ, ਇਹ ਤਾਂ ਮੁਸਲਮਾਨ ਨੂੰ ਕਿਹਾ ਸੀ, ਇਸ ਦਾ ਮਤਲਬ ਸਿੱਖ ਨੂੰ ਖੁੱਲ੍ਹੀ ਛੁੱਟੀ ਦੇ ਦਿੱਤੀ ਕਿ ਤੂੰ ਪਰਾਇਆ ਹੱਕ ਛੱਕੀ ਜਾ। ਬਿਲਕੁਲ ਨਹੀਂ-

*ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥*

(ਅੰਗ ੬੪੭)

ਜਦੋਂ ਗੁਰੂ ਸੱਚ ਬੋਲਦਾ ਹੈ ਅਤੇ ਜੇ ਸੰਗਤ ਟਿੱਕ ਕੇ ਬੈਠੀ ਹੋਵੇ ਤੇ ਕਥਾ ਦਾ ਰੱਸ ਆਉਂਦਾ ਹੋਵੇ ਅਤੇ ਜੇ ਉਸ ਰੱਸ ਨੂੰ ਖ਼ਤਮ ਕਰਨਾ ਹੋਵੇ ਤਾਂ ਚੋਖਾ ਰੌਲਾ ਪਾਉਣ ਦੀ ਲੋੜ ਨਹੀਂ, ਇਕ ਸਿਆਸੀ ਬੰਦੇ ਨੂੰ ਲੈ ਕੇ ਆ ਜਾਉ। ਅੱਗੇ ਤੇ ਪਿੱਛੇ ਉਸ ਦੀ ਪੂਛ ਚੁੱਕਣ ਵਾਲੇ 30-40 ਬੰਦੇ ਆ ਜਾਣਗੇ ਤਾਂ ਸਾਰੀ ਸੰਗਤ ਦਾ ਰੱਸ ਬਿਲਕੁਲ ਖ਼ਤਮ ਹੋ ਜਾਏਗਾ। ਕਿਉਂ ? ਆਮ ਸੰਗਤ ਦਾ ਇਕੱਠ ਹੋਵੇ, ਹਜ਼ਾਰਾਂ ਦੀ ਗਿਣਤੀ ਵਿਚ ਬੰਦੇ ਬੈਠੇ ਹੋਣ ਤਾਂ ਉਥੇ 10 ਬੰਦੇ ਆਏ ਤੇ ਸਾਰਾ ਰੱਸ ਕਿਉਂ ਮੁੱਕ ਗਿਆ ? ਕਿਉਂਕਿ ਗੁਰੂ ਰਾਮਦਾਸ ਪਾਤਿਸ਼ਾਹ ਕਹਿੰਦੇ ਹਨ ਕਿ ਕਠੋਰ ਚਿੱਤ ਵਾਲੇ ਆ ਗਏ ਹਨ, ਇਸ ਕਰਕੇ ਕਠੋਰ ਚਿੱਤ ਵਾਲਿਆਂ ਨੂੰ ਗੁਰੂ ਦੀ ਗੱਲ ਕਦੀ ਭਾਉਂਦੀ ਨਹੀਂ। ਹੁਣ ਜੇ ਮਨ ਮਾਰ ਕੇ ਬੈਠ ਵੀ ਜਾਣ, ਪ੍ਰਚਾਰਕ ਜਾਂ ਗੁਰੂ ਕਾ ਸਿੱਖ ਪਾਠ ਕਰਦਾ ਹੋਵੇ ਤੇ ਇਹਨਾਂ ਤੁੱਕਾਂ ਦੇ ਕਿਤੇ ਅਰਥ ਕਰ ਦੇਵੇ ਤਾਂ ਹੁਣ ਇਹਨਾਂ ਤੁੱਕਾਂ ਦੇ ਅਰਥ ਉਹਨਾਂ ਕੋਲੋਂ ਬਰਦਾਸ਼ਤ ਕਿਵੇਂ ਹੋਣਗੇ। ਜੇ ਕਿਤੇ ਕਹਿ ਦੇਣ ਇਹਨਾਂ ਤੁੱਕਾਂ ਨੂੰ ਪੜ੍ਹ ਕੇ-

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*

(ਅੰਗ ੧੨੮੮)

ਜੇ ਰਾਜੇ ਬੈਠੇ ਹੋਣ ਅਤੇ ਇਸ ਤੁੱਕ ਦਾ ਅਰਥ ਕਰ ਦਿੱਤਾ ਜਾਵੇ ਤਾਂ ਕਿਵੇਂ ਬਰਦਾਸ਼ਤ ਹੋਵੇਗਾ। ਜੇ ਕਹਿ ਦਿੱਤਾ ਜਾਏ ਕਿ ਰਾਜੇ ਖ਼ੂਨਖ਼ਾਰ ਸ਼ੇਰ ਦੀ ਤਰ੍ਹਾਂ ਹਨ। ਜਿਹੜੇ ਇਸ ਦੇ ਅਹਿਲਕਾਰ ਬਾਹਰ ਖਲੋਤੇ ਹਨ, ਉਹ ਹਲਕੇ ਕੁੱਤੇ ਹਨ। ਕਹਿਣ ਲੱਗੇ, ਕੁੱਤੇ ਕਰਦੇ ਕੀ ਹਨ ਕਿ ਚੰਗੇ ਭਲੇ ਸੁੱਤੇ ਹੋਏ ਲੋਕਾਂ ਨੂੰ ਠੋਕਰਾਂ ਮਾਰ ਮਾਰ ਕੇ ਜਗਾਉਂਦੇ ਪਏ ਹਨ ਲੁੱਟਣ ਲਈ। ਜਿਹੜੇ ਉਹਨਾਂ ਦੇ ਚਾਕਰ ਹਨ, ਅੱਗੋ ਨੌਕਰ ਹਨ, ਉਹ ਨਹੁੰਦਰਾਂ ਨਾਲ ਮਾਸ ਨੋਚ ਨੋਚ ਕੇ ਖਾਂਦੇ ਹਨ। ਬਾਕੀ ਜਿਹੜਾ ਰਕਤ ਬਚਿਆ, ਇਸ ਦੇ ਬਾਕੀ ਅਹਿਲਕਾਰ ਆਏ ਤੇ ਉਹ ਚੱਟ ਕੇ ਚਲੇ ਗਏ। ਇਸ ਸੱਚ ਨੂੰ ਹੰਕਾਰੀ ਬੰਦਾ ਮਾਇਆ ਦੇ ਮਾਣ ਵਾਲਾ ਤੇ ਪੱਦਵੀ ਉੱਪਰ ਬੈਠਾ ਬੰਦਾ ਕਦੀ ਵੀ ਬਰਦਾਸ਼ਤ ਨਹੀਂ ਕਰੇਗਾ। ਆਪ ਜੀ ਕਹੋਗੇ ਇਕੱਲਾ ਪਰਾਏ ਹੱਕ ਵਾਲੇ ਨੂੰ, ਇਕੱਲਾ ਰਾਜੇ ਨੂੰ ਕਿਉਂ ? ਹੁਣ ਸਾਡੇ ਵਰਗਾ ਬੰਦਾ ਬੈਠਾ ਹੋਵੇ ਕਥਾ ਕਰਨ ਵਾਲਾ ਤੇ ਕਥਾ ਕਰਨ ਵਾਲੇ ਦੇ ਸਾਹਮਣੇ ਇਹ ਸ਼ਬਦ ਆ ਜਾਏ ਕਿ-

*ਮੁਖ ਤੇ ਪੜਤਾ ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ॥*
*ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥ਅਪਨਾ ਕਹਿਆ ਆਪਿ ਨ ਕਮਾਵੈ॥੧॥*
*ਪੰਡਿਤ ਬੇਦੁ ਬੀਚਾਰਿ ਪੰਡਿਤ॥ਮਨ ਕਾ ਕ੍ਰੋਧੁ ਨਿਵਾਰਿ ਪੰਡਿਤ॥੧॥ਰਹਾਉ॥*

*ਆਗੈ ਰਾਖਿਓ ਸਾਲ ਗਿਰਾਮੁ॥ ਮਨੁ ਕੀਨੋ ਦਹ ਦਿਸ ਬਿਸ੍ਰਾਮ॥...*
*ਖਟੁ ਕਰਮਾ ਅਰੁ ਆਸਣੁ ਧੋਤੀ॥ ਭਾਗਨਿ ਗ੍ਰਿਹਿ ਪੜੈ ਨਿਤ ਪੋਥੀ॥*
*ਮਾਲਾ ਫੇਰੈ ਮੰਗੈ ਬਿਭੂਤ॥ ਇਹ ਬਿਧਿ ਕੋਇ ਨ ਤਰਿਓ ਮੀਤ॥*

(ਅੰਗ ੮੮੭)

ਕੀ ਇਹ ਅਮੀਰਾਂ ਦੀ ਖ਼ੁਸ਼ਾਮਦ ਕਰਨ ਵਾਲਾ ਕੋਈ ਕਥਾ ਵਾਚਕ, ਕੋਈ ਪ੍ਰਚਾਰਕ ਇਹ ਸ਼ਬਦ ਸੁਣ ਲਏਗਾ ? ਕੀ ਕਹੋਗੇ ਜਦੋਂ ਅਗਲਾ ਕਹੇਗਾ ਕਿ ਤੈਨੂੰ ਲਾ ਕੇ ਗੱਲ ਕੀਤੀ ਹੈ ? ਨਹੀਂ, ਉਥੇ ਸੱਚ ਵਰਤਦਾ ਹੈ। ਗੁਰਮੁਖੋ ! ਹਰ ਇਕ ਲਈ ਇਕੋ ਜਿਹੀ ਗੱਲ ਹੈ ਸੱਚ ਦੀ। ਬਾਬਾ ਜੀ ਨੇ ਭਾਵੇਂ ਪੰਡਿਤ ਨੂੰ ਮੁਖ਼ਾਤਬ ਕੀਤਾ ਹੈ, ਪਰ ਪੰਡਿਤ ਦਾ ਅਰਥ ਇਕ ਫਿਰਕਾ ਨਹੀਂ, ਉਹ ਮੌਲਵੀ ਵੀ ਹੋ ਸਕਦਾ ਹੈ, ਉਹ ਕੀਰਤਨੀਆ ਵੀ ਹੋ ਸਕਦਾ ਹੈ। ਜ਼ਬਾਨ ਨਾਲ ਜਦੋਂ ਧਰਮ ਗ੍ਰੰਥ ਤੂੰ ਪੜ੍ਹਦਾ ਹੈਂ ਤਾਂ ਅਰਥਾਂ ਸਮੇਤ ਟੀਕੇ ਕਰਕੇ ਰੱਖਦਾ ਪਿਆ ਹੈਂ, ਪਰ ਜਿਹੜਾ ਤੂੰ ਟੀਕਾ ਕੀਤਾ ਹੈ, ਆਪਣੇ ਮਨ ਵਿਚ ਝਾਤੀ ਮਾਰ ਕੇ ਦੇਖ ਕਿ ਤੇਰੇ ਅੰਦਰ ਉਹ ਰਹਿਤ ਹੈ ਜਿਸ ਸ਼ਬਦ ਦੇ ਤੂੰ ਅਰਥ ਕੀਤੇ ਹਨ। ਤੇਰੇ ਹਿਰਦੇ ਵਿਚ ਪ੍ਰਮਾਤਮਾ ਨਹੀਂ ਟਿੱਕਿਆ, ਰਹਿਤ ਤੇਰੀ ਪੂਰੀ ਨਹੀਂ। ਬੇਦ ਪੜ੍ਹ-ਪੜ੍ਹ ਕੇ ਲੋਕਾਂ ਨੂੰ ਉਪਦੇਸ਼ ਕਰਦਾ ਹੈਂ, ਪਰ-

*ਅਪਨਾ ਕਹਿਆ ਆਪਿ ਨ ਕਮਾਵੈ॥*

ਹੇ ਵਿਦਵਾਨ ਪੰਡਿਤ ! ਤੂੰ ਧਰਮ ਗ੍ਰੰਥਾਂ ਦਾ ਵਿਚਾਰ ਕਰ, ਪਰ ਇਸ ਦੇ ਨਾਲ ਇਕ ਕੰਮ ਹੋਰ ਵੀ ਕਰ ਲੈ ਕਿ ਮਨ ਦੇ ਗ਼ੁੱਸੇ ਨੂੰ ਛੱਡ। ਬਾਬਾ ਜੀ ਨੇ ਫਿਰ ਅਗਲਾ ਬਚਨ ਕਿਹਾ। ਕਹਿਣ ਲੱਗੇ, ਫਿਰ ਬੰਦਾ ਕਰਦਾ ਕੀ ਹੈ। ਅੱਗੇ ਤੂੰ ਰੱਖਿਆ ਹੈ ਸਾਲਗ੍ਰਾਮ ਪੂਜਾ ਦੇ ਲਈ ਪਰ ਕਹਿੰਦੇ ਹਨ ਕਿ ਮਨ ਨੂੰ ਵੀ ਅੱਗੇ ਰੱਖ। ਛੇ ਤਰ੍ਹਾਂ ਦੇ ਸ਼ਾਸਤਰਾਂ ਦੇ ਦੱਸੇ ਕਰਮ ਵੀ ਕਰਦਾ ਹੈਂ। ਤੇਰੇ ਕੋਲ ਪੂਜਾ ਕਰਨ ਲਈ ਆਸਣ ਵੀ ਹੈ। ਧੋਤੀਆਂ ਵੀ ਦੋ ਹਨ। ਅਮੀਰ ਦੇ ਘਰ ਜਾ ਕੇ ਪੋਥੀਆਂ ਪੜ੍ਹਦਾ ਹੈਂ, ਗ਼ਰੀਬ ਦੇ ਘਰ ਸੱਦਿਆਂ ਵੀ ਨਹੀਂ ਜਾਂਦਾ। ਮਾਲਾ ਦੇ ਮਣਕੇ ਘੁਮਾਉਂਦਾ ਹੈਂ। ਮਾਲਾ ਫੇਰ ਕੇ ਤੂੰ ਚਾਰ ਚਾਰ ਟਕੇ ਮੰਗਦਾ ਹੈਂ। ਪਿਆਰਿਆ ! ਇਸ ਤਰੀਕੇ ਨਾਲ ਕਦੀ ਕੋਈ ਨਹੀਂ ਤਰਿਆ। ਹੁਣ ਗੁਰਮੁਖੋ ! ਕੀ ਇਸ ਸੱਚ ਨੂੰ ਕਿਤੇ ਕੋਈ ਪ੍ਰਚਾਰਕ ਸੁਣ ਸਕੇਗਾ ? ਕਿਉਂਕਿ ਉਥੇ ਸੱਚ ਵਰਤਦਾ ਹੈ।

ਚੌਥਾ ਬਚਨ ਮੇਰੇ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਇਕ ਬੰਦਾ ਧੀ ਦਾ ਵਿਆਹ ਕਰਦਾ ਹੈ। ਹੁਣ ਇਹ ਸੱਚ ਅਸੀਂ ਕਿਵੇਂ ਸੁਣ ਸਕਦੇ ਹਾਂ। ਕਿਉਂਕਿ ਜਦੋਂ ਇਹੋ ਜਿਹੇ ਸਲੋਕ ਆਉਂਦੇ ਹਨ ਤਾਂ ਆਪਣੇ ਆਪ ਨੂੰ ਬਚਾਉਣ ਲਈ ਅਸੀਂ ਪਾਸੇ ਹੋ ਜਾਂਦੇ ਹਾਂ। ਕਹਿਣ ਲੱਗੇ, ਧਰਮ ਅਸਲ ਵਿਚ ਅੱਜ ਇਕ ਧੰਦਾ ਬਣ ਚੁੱਕਾ ਹੈ। ਵੱਖ-ਵੱਖ ਥਾਵਾਂ 'ਤੇ ਦੁਕਾਨਾਂ ਖੁੱਲ੍ਹੀਆਂ ਹਨ ਅਤੇ ਦੁਕਾਨਾਂ ਦੀਆਂ ਗੱਦੀਆਂ ਉੱਪਰ ਇਹੋ ਜਿਹੇ ਬੈਠੇ ਹਨ, ਉਹ ਗੱਦੀ ਤੋਂ ਉਰਾਂ ਪਰਾਂ ਹੋਣ ਲਈ ਤਿਆਰ ਨਹੀਂ। ਹਕੀਕਤ ਇਹ ਹੈ ਕਿ ਧਰਮ ਦੀ ਦੁਕਾਨ ਬਣਾਈ ਬੈਠਾ ਹੈ ਸੰਸਾਰ। ਗੁਰੂ ਅਮਰਦਾਸ ਜੀ ਨੇ ਇਕ ਬਚਨ ਕਿਹਾ-

ਸਸੈ ਸੰਜਮੁ ਗਇਓ ਮੂੜੇ (ਅੰਗ ੪੩੫)

ਮੂਰਖ ਬੰਦਿਆ, ਇਕ ਥਾਂ 'ਤੇ ਤਾਂ ਤੂੰ ਘੱਟੋ ਘੱਟ ਸੰਗਤ ਰੱਖ ਲੈਂਦਾ।

*ਏਕੁ ਦਾਨੁ ਤੁਧੁ ਕੁਥਾਇ ਲਇਆ॥*

ਇਕ ਦਾਨ ਤਾਂ ਤੂੰ ਘੱਟੋ ਘੱਟ ਬਖ਼ਸ਼ ਦਿੰਦਾ। ਇਹ ਕੁਥਾਂ ਸੀ। ਇਹ ਤੇਰੇ ਲੈਣ ਵਾਲੀ ਥਾਂ ਨਹੀਂ ਸੀ। ਮਹਾਰਾਜ ਕਿਹੜੀ ਥਾਂ ਤੋਂ ? ਕਹਿਣ ਲੱਗੇ ਜਿਹੋ ਜਿਹੀ ਤੇਰੇ ਘਰ ਨਿੱਕੀ ਜਿਹੀ ਧੀ ਹੈ, ਇਹੋ ਜਿਹੀ ਗ਼ਰੀਬ ਦੀ ਧੀ ਹੈ। ਤੂੰ ਦੇਖ ਉਸ ਦੀ ਧੀ ਦੇ ਫੇਰਿਆਂ ਦੇ ਪੈਸੇ ਵੀ ਮਿੱਥ ਲਏ, ਇੰਨੇ ਪੂਜਾ ਵਿਚ ਪੈਸੇ ਦੇਵੇਂਗਾ ਤਾਂ ਕੀਰਤਨ ਕਰਾਂਗੇ, ਇੰਨੀਆਂ ਲਾਵਾਂ ਪੜ੍ਹਨ ਦੇ ਲਵਾਂਗੇ, ਇੰਨੇ ਅਰਦਾਸ ਦੇ ਲਵਾਂਗੇ। ਕਹਿਣ ਲੱਗੇ, ਕੀ ਹੁਣ ਇਸ ਸੱਚ ਨੂੰ ਸੁਣ ਲਵੇਗਾ ? ਆਪ ਤਾਂ ਮਰਿਆ ਸੀ, ਆਪਣੇ ਪਰਿਵਾਰ ਨੂੰ ਵੀ ਡੋਬਣ ਲੱਗਾ ਹੈ।

*ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ*

ਜਜਮਾਨ ਦੀ ਧੀ ਤੇ ਤੇਰੀ ਧੀ ਵਿਚ ਅੰਤਰ ਕੀ ਹੈ।

*ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥*

(ਅੰਗ ੪੩੫)

ਜਿਸ ਨੇ ਧਰਮ ਅਸਥਾਨ ਨੂੰ ਦੁਕਾਨ ਬਣਾ ਲਿਆ, ਬਾਬਾ ਜੀ ਨੇ ਉਹਨਾਂ ਨੂੰ ਵੀ ਬਾਣੀ ਵਿਚ ਕਿਹਾ ਹੈ। ਬਾਬਾ ਜੀ ਕਹਿਣ ਲੱਗੇ ਕਿ ਗਿਆਨ ਨਹੀਂ। ਗਿਆਨ ਤੋਂ ਬਿਨਾਂ ਰੱਬ ਦੇ ਗੀਤ ਗਾਉਂਦਾ ਹੈ। ਅੰਦਰ ਦੇ ਗਿਆਨ ਤੋਂ ਬਿਨਾਂ ਗਾਇਆ ਹੋਇਆ ਸਿਰਫ਼ ਮੂੰਹ ਤੱਕ ਸੀਮਤ ਹੈ। ਭੁੱਖ ਪੈ ਗਈ, ਮਸੀਤ ਆਪਣੇ ਘਰ ਵਿਚ ਹੀ ਬਣਾ ਲਈ। ਚਾਰ ਬੰਦੇ ਜਾਣਨ ਨਾ ਜਾਣਨ, ਆਪਣਾ ਵੱਖਰਾ ਨਿਸ਼ਾਨ ਸਾਹਿਬ ਗੱਡ ਕੇ ਲਾ ਦਿੱਤਾ ਨਿਸ਼ਾਨ। ਚਲੋ ਘੱਟੋ-ਘੱਟ ਦੱਸ ਬੰਦੇ ਹੀ ਗੁਰਦੁਆਰੇ ਵਿਚ ਆਉਂਦੇ ਹਨ, ਪਰ ਇਹ ਤਾਂ ਮੇਰੇ ਨਾਲ ਲੱਗ ਗਿਆ ਕਿ ਮੈਂ ਗੁਰਦੁਆਰੇ ਦਾ ਪ੍ਰਧਾਨ ਹਾਂ। ਹਉਮੈ ਦੀ ਪੂਛ ਤਾਂ ਲੱਗ ਗਈ।

*ਗਿਆਨ ਵਿਹੂਣਾ ਗਾਵੈ ਗੀਤ॥*

ਬਾਬਾ ਜੀ ਕਹਿੰਦੇ ਹਨ ਕਿ ਗਿਆਨ ਤੋਂ ਸੱਖਣਾ ਬੰਦਾ ਰੱਬ ਦੇ ਗੀਤ ਗਾਉਣ ਤੁਰਿਆ ਹੈ।

*ਭੁਖੇ ਮੁਲਾਂ ਘਰੇ ਮਸੀਤਿ॥*

ਭੁੱਖ ਪੈ ਗਈ ਤਾਂ ਘਰ ਨੂੰ ਹੀ ਮਸੀਤ ਵਿਚ ਬਦਲ ਲਿਆ।

*ਮਖਟੂ ਹੋਇ ਕੈ ਕੰਨ ਪੜਾਏ॥*

ਹੁਣ ਕਿਸੇ ਕੰਮ ਦਾ ਨਾ ਰਿਹਾ ਜਦੋਂ ਹੱਲ ਵਾਹੁਣਾ ਪਿਆ, ਦੁਕਾਨ 'ਤੇ ਬੈਠਣਾ ਪਿਆ। ਕਹਿਣ ਲੱਗਾ ਕਿ ਇਸ ਤੋਂ ਚੰਗਾ ਤਾਂ ਬਾਬੇ ਹੀ ਬਣ ਜਾਈਏ। ਕੰਨ ਪੜਵਾ ਕੇ ਬਲੌਰ ਦੀਆਂ ਮੁੰਦਰਾਂ ਪਾ ਕੇ ਦੂਜੇ ਦਿਨ ਨਾਥ ਬਣ ਗਿਆ, ਨਾਥ ਬਣ ਕੇ ਦੋ ਸਾਲਾਂ ਬਾਅਦ ਕਰੋੜਪਤੀ ਬਣ ਗਿਆ।

*ਫਰਕੁ ਕਰੇ ਹੋਰੁ ਜਾਤਿ ਗਵਾਏ॥*

ਤੇ ਬਾਬਾ ਨਾਨਕ ਜੀ ਕਹਿੰਦੇ ਹਨ-

*ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ੧ ॥*

(ਅੰਗ ੧੨੪੫)

ਅਸਲ ਵਿਚ ਰਸਤਾ ਉਹਨਾਂ ਨੂੰ ਮਿਲਣਾ ਹੈ ਜਿਹੜਾ ਘਾਲ ਕਮਾਈ ਦਸਾਂ ਨਹੁੰਆਂ ਦੀ ਕਰਕੇ ਹੱਥੋਂ ਵੀ ਕੁਝ ਦੇ ਕੇ ਭਲਾ ਮਨਾਉਂਦਾ ਹੈ। ਗੁਰਮੁਖੋ ! ਇਹ ਸੱਚ ਬਾਬੇ ਨਾਨਕ ਦੇ ਘਰੋਂ ਨਿਕਲਦਾ ਹੈ। ਬਾਬਰ ਦੇ ਹਮਲੇ ਤੋਂ ਪਹਿਲਾਂ ਮੇਰਾ ਗੁਰੂ ਨਾਨਕ ਸਾਹਿਬ ਸੱਚਾ ਪਾਤਿਸ਼ਾਹ ਐਮਨਾਬਾਦ ਗਿਆ ਹੈ। ਬਾਬਾ ਜੀ ਨੇ ਆਉਣ ਵਾਲੇ ਸਮੇਂ ਬਾਰੇ ਕਹਿ ਦਿੱਤਾ ਤੇ ਜੋ ਕਿਹਾ ਉਹ ਹਕੀਕਤ ਵਿਚ ਸੱਚ ਹੋਇਆ। ਬਾਬਾ ਜੀ ਨੇ ਇਹੀ ਕਿਹਾ ਕਿ ਲਾਲੋ ! ਆ ਦੇਖ, ਜਿਨ੍ਹਾਂ ਨੂੰ ਅੱਜ ਪ੍ਰਮਾਤਮਾ ਭੁੱਲਿਆ ਪਿਆ ਹੈ, ਕਿਸ ਲਈ, ਹਉਮੈ ਤੇ ਮਾਇਆ ਦੇ ਪ੍ਰਭਾਵ ਕਰਕੇ। ਕਹਿੰਦੇ ਹਨ, ਦੇਖੀਂ ਆਉਣ ਵਾਲੇ ਸਮੇਂ ਵਿਚ ਇਹਨਾਂ ਦੇ ਹਉਮੈ ਦੀ ਫੂਕ ਇਸ ਤਰ੍ਹਾਂ ਨਿਕਲੇਗੀ ਕਿ ਇਹਨਾਂ ਨੂੰ ਆਪਣੇ ਘਰ ਦੀ ਡਿਉੜੀ ਵਿਚ ਲੰਮੇ ਪੈਣ ਲਈ ਵੀ ਕਿਸੇ ਨੇ ਥਾਂ ਨਹੀਂ ਦੇਣੀ। ਬਾਬਾ ਜੀ ਨੇ ਕਿਹਾ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

ਬਾਬਾ ਜੀ ਕੀ ? ਹੁਣ ਇਕ ਬਾਬਾ ਹੈ ਤੇ ਦੂਜਾ ਭਾਈ ਲਾਲੋ ਤੇ ਤੀਜਾ ਭਾਈ ਮਰਦਾਨਾ। ਪਿੰਡ ਦਾ ਕੋਈ ਬੰਦਾ ਸੁਣਨ ਵਾਲਾ ਨਹੀਂ। ਕਿਉਂਕਿ ਉਸ ਵੇਲੇ ਫ਼ਕੀਰ ਦੀ ਗੱਲ ਨੂੰ ਕਿਸ ਨੇ ਸੁਣਨਾ ਸੀ। ਕਹਿਣ ਲੱਗੇ, ਲਾਲੋ ! ਅੱਜ ਸਾਨੂੰ ਕੋਈ ਨਹੀਂ ਸੁਣਦਾ ਪਿਆ, ਪਰ ਚੇਤੇ ਰੱਖੀਂ, ਇਹ ਕੁਝ ਵਾਪਰਨ ਵਾਲਾ ਹੈ। ਬਾਬਾ ਜੀ ਕੀ ? ਕਹਿਣ ਲੱਗੇ-

*ਪਾਪ ਕੀ ਜੰਞ ਲੈ ਕਾਬਲਹੁ ਧਾਇਆ*

ਪਾਪ ਦੀ ਜੰਞ ਦਾ ਲਾੜਾ ਕਾਬਲੋਂ ਚੜ੍ਹ ਕੇ ਆ ਰਿਹਾ ਹੈ ਤੇ ਇਸਨੇ ਦਾਜ ਕੋਈ ਨਹੀਂ ਮੰਗਣਾ। ਇਸ ਨੇ ਕੀ ਮੰਗਣਾ ਹੈ-

*ਜੋਰੀ ਮੰਗੈ ਦਾਨੁ ਵੇ ਲਾਲੋ॥*

ਲਾਲੋ ! ਇਸ ਨੇ ਇਸਤਰੀਆਂ ਦਾ ਦਾਨ ਮੰਗਣਾ ਹੈ।

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

ਕੂੜ ਹੀ ਪ੍ਰਧਾਨ ਹੁੰਦਾ ਹੈ।

*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*

(ਅੰਗ ੭੨੨)

ਇਥੇ ਬਾਬਾ ਜੀ ਨੇ ਇਕ ਬਚਨ ਕਿਹਾ-

*ਕਾਇਆ ਕਪੜੁ ਟੁਕੁ ਟੁਕੁ ਹੋਸੀ*

ਇਕ ਤੁੱਕ ਹੋਰ ਵੀ ਕਹੀ ਕਿ ਇਥੇ ਲੋਕਾਂ ਦਾ ਵਿਆਹ ਹੁੰਦਾ ਹੈ ਤੇ ਸਿਰ ਵਿਚ ਸੰਧੂਰ ਪਾਇਆ ਜਾਂਦਾ ਹੈ ਤੇ ਉਸ ਵੇਲੇ ਹੋਣੀ ਦਾ ਪਤਾ ਸੀ-

*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥ ੧ ॥*

ਲਾਲੋ ਇਹਨਾਂ ਸਿਰਾਂ ਵਿਚ ਖ਼ੂਨ ਦੇ ਕੁੰਗੂ ਪਾਏ ਜਾਣਗੇ, ਸੰਧੂਰ ਪਾਏ ਜਾਣਗੇ। ਕਹਿਣ ਲੱਗੇ-

*ਕਾਇਆ ਕਪੜੁ ਟੁਕੁ ਟੁਕੁ ਹੋਸੀ*

ਇਹਨਾਂ ਲੋਕਾਂ ਦੇ ਤਨ ਰੂਪੀ ਕੱਪੜੇ ਚੀਰੇ ਜਾਣਗੇ। ਉਸ ਵੇਲੇ ਹੋਵੇਗਾ ਕੀ,

*ਹਿਦੁਸਤਾਨੁ ਸਮਾਲਸੀ ਬੋਲਾ॥*

ਉਸ ਦਿਨ ਮੇਰੇ ਬੋਲਾਂ ਨੂੰ ਚੇਤੇ ਕਰਨਗੇ, ਕਹਿਣਗੇ ਕਿ ਜੋ ਕੁਝ ਸਾਡੇ ਨਾਲ ਵਾਪਰਿਆ ਹੈ, ਇਹ ਤਾਂ ਇਕ ਫ਼ਕੀਰ ਗਾਉਂਦਾ ਹੋਇਆ ਸਾਨੂੰ ਪਹਿਲਾਂ ਹੀ ਦੱਸ ਗਿਆ ਹੈ।

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥*
*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*

ਕਹਿਣ ਲੱਗੇ ਕਿ ਐਵੇਂ ਮੈਂ ਝੂਠ ਨਹੀਂ ਕਹਿ ਰਿਹਾ-

*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥*

(ਅੰਗ ੭੨੨)

ਜਿਸ ਦਿਨ ਇਹ ਭਾਣਾ ਵਾਪਰਿਆ ਤਾਂ ਬਾਬੇ ਨਾਨਕ ਨੇ ਬਾਬਰ ਨੂੰ ਇਹ ਥੋੜੀ ਕਿਹਾ ਕਿ ਆਉ ਜੀ ਆਇਆਂ। ਹੁਣ ਸਾਡੇ ਸੱਜਣ ਬਾਬੇ ਜੀ ਦੀ ਉਪਮਾ ਕਰਨਗੇ। ਪਤਾ ਨਹੀਂ ਉਪਮਾ ਕਰਦੇ ਪਏ ਹਨ ਕਿ ਗੁਰੂ ਜੀ ਦੀ ਬੇਅਦਬੀ ਕਰਦੇ ਪਏ ਹਨ। ਬਾਬਰ ਆਇਆ ਤੇ ਬਾਬਰ ਨੇ ਆਉਂਦਿਆਂ ਸਾਰ ਬਾਬੇ ਨਾਨਕ ਦੇ ਚਰਨ ਪਰਸੇ ਤੇ ਸੱਤ ਮੁੱਠਾਂ ਭੰਗ ਦੀਆਂ ਦੇ ਕੇ ਬਾਬੇ ਨੇ ਸੱਤ ਪਾਤਿਸ਼ਾਹੀਆਂ ਦੇ ਦਿੱਤੀਆਂ। ਕਿਹਾ ਤੂੰ ਸੱਤ ਪਾਤਿਸ਼ਾਹੀਆਂ ਰਾਜ ਕਰ, ਅਸੀਂ ਸੱਤ ਸਿਰ ਦੇ ਕੇ ਤੇਰੇ ਕੋਲੋਂ ਪਾਤਿਸ਼ਾਹੀ ਖੋਹ ਲਵਾਂਗੇ।

ਕਈ ਵਾਰੀ ਜਦੋਂ ਇਤਿਹਾਸ ਦੀ ਕਲਮ ਚੱਲਦੀ ਹੈ ਤਾਂ ਵਕਤ ਦੇ ਹਾਕਮਾਂ ਦਾ ਪ੍ਰਭਾਵ ਅਕਸਰ ਕਲਮਾਂ ਕਬੂਲ ਜਾਂਦੀਆਂ ਹਨ। ਇਥੋਂ ਤੱਕ ਹਿੰਦੁਸਤਾਨ ਦੇ ਸਾਇੰਸ ਵਿਚ ਕਈ ਥਾਵਾਂ 'ਤੇ ਇਹ ਲਿਖਿਆ ਮਿਲਦਾ ਹੈ ਕਿ ਦਿੱਲੀ ਦਾ ਮਾਲਕ ਵੀ ਭਗਵਾਨ ਹੈ। ਇਸ ਦਾ ਮਤਲਬ ਸਮੇਂ ਦੇ ਇਤਿਹਾਸ ਨੇ ਸਮੇਂ ਦੇ ਪ੍ਰਭਾਵ ਨੂੰ ਕਬੂਲਿਆ। ਪਰ ਕਿਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮੈਂ ਆਪਣੇ ਸਮਰੱਥ ਗੁਰੂ 'ਤੇ ਭਰੋਸਾ ਕਰਕੇ ਕਹਿੰਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 1173 ਤੋਂ ਲੈ ਕੇ ਬਾਬੇ ਫ਼ਰੀਦ ਤੋਂ ਲੈ ਕੇ 1705 ਤੱਕ ਜਿਸ

ਦਿਨ ਦਮਦਮਾ ਸਾਹਿਬ ਸੰਪੂਰਨ ਕੀਤਾ, ਸਭ ਤੋਂ ਪੁਰਾਤਨ ਭਗਤ ਬਾਬਾ ਫ਼ਰੀਦ ਹੈ, ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪਾਈ, ਇਹਨਾਂ ਸਦੀਆਂ ਵਿਚ 1173 ਤੋਂ ਲੈ ਕੇ ਤੇ 1705 ਤੱਕ, ਹੁਣ ਇਸ 5-6 ਸੌ ਸਾਲ ਦੇ ਸਮੇਂ ਤੱਕ ਕਿੰਨੇ ਹਾਕਮ ਆਏ ਤੇ ਕਿੰਨੇ ਗਏ ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਕਿਤੇ ਵੀ ਵਕਤ ਦੇ ਬਾਦਸ਼ਾਹ ਦੇ ਪ੍ਰਭਾਵ ਨੂੰ ਕਬੂਲ ਕੇ ਉਸ ਦੀ ਸਿਫ਼ਤ ਦੇ ਗੀਤ ਨਹੀਂ ਗਾਏ।

ਅੱਜ ਗੁਰੂ ਰਾਮਦਾਸ ਜੀ ਕ੍ਰਿਪਾਲੂ ਜੀ ਮੇਹਰ ਦੇ ਘਰ ਵਿਚ ਆਏ ਤੇ ਕਹਿਣ ਲੱਗੇ-

*ਅੰਤਰਿ ਜੋਰੁ ਹਉਮੈ ਤਨਿ ਮਾਇਆ*

ਗੁਰੂ ਜੀ ਕੋਲ ਆਇਆ ਅੰਦਰ ਹੰਕਾਰ ਦਾ ਜ਼ੋਰ ਲੈ ਕੇ । ਤਨ ਮਾਇਆ ਦਾ ਅਰਥ ਹੈ ਤਨ ਵਿਚ ਮਾਇਆ ਦਾ ਪ੍ਰਭਾਵ ਹੈ। ਮੈਂ ਬੜਾ ਅਮੀਰ ਹਾਂ। ਸੰਗਤ ਵਿਚੋਂ ਮੇਰੇ ਵਰਗਾ ਕੋਈ ਨਹੀਂ। ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਬਾਹਰ ਖਲੋ, ਤੂੰ ਹਉਮੈ ਨੂੰ ਲੈ ਕੇ ਆਇਆ ਹੈਂ। ਅਸੀਂ ਜੋੜੇ ਬਾਹਰ ਉਤਾਰਦੇ ਹਾਂ। ਕਿਉਂ ਉਤਾਰਦੇ ਹਾਂ ? ਕਿਉਂਕਿ ਜੋੜਿਆਂ ਨੂੰ ਧੂੜ ਲੱਗੀ ਤੇ ਜੋੜੇ ਅੰਦਰ ਨਹੀਂ ਲਿਜਾਣੇ। ਮੈਂ ਕਹਿੰਦਾ ਹਾਂ, ਜਿਹੜੀ ਅੰਦਰ ਦੀ ਮੈਲ ਹੈ, ਇਹ ਵੀ ਜੋੜੇ ਖ਼ਾਨੇ ਤੋਂ ਬਾਹਰ ਝਾੜ ਕੇ ਆਈਏ।

ਗੁਰਮੁਖੋ ! ਇਹ ਅੰਦਰ ਦੀ ਮੈਲ ਕਿਸ ਨੇ ਧੋਣੀ ਹੈ। ਗੁਰੂ ਰਾਮਦਾਸ ਜੀ ਕਹਿਣ ਲੱਗੇ, ਅੰਦਰ ਹੰਕਾਰ ਦਾ ਜ਼ੋਰ ਹੈ। ਮੈਂ ਵੱਡਾ ਹਾਂ, ਮੇਰੇ ਕੋਲ ਪੱਦਵੀ ਹੈ। ਮੈਂ ਬਾਦਸ਼ਾਹ ਹਾਂ ਤੇ ਤਨ ਵਿਚ ਮਾਇਆ ਦਾ ਬੋਲ-ਬਾਲਾ ਹੈ। ਮੈਂ ਜੱਥੇਦਾਰ ਹਾਂ, ਮੈਂ ਮੁੱਖ ਮੰਤਰੀ ਹਾਂ, ਮੈਂ ਚੌਧਰੀ ਹਾਂ। ਗੁਰੂ ਜੀ ਬਾਣੀ ਵਿਚ ਕਹਿੰਦੇ ਹਨ-

*ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥*
*ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥*
*ਆਪਸ ਕਉ ਕਰਮਵੰਤੁ ਕਹਾਵੈ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥*
*ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥*
*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥*

(ਅੰਗ ੨੭੮)

ਅੰਦਰ ਹਉਮੈ ਦੀ ਤਾਕਤ, ਸਰੀਰ ਵਿਚ ਮਾਇਆ ਦਾ ਬੋਲ-ਬਾਲਾ, ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਕੂੜੀ ਆਵੈ ਜਾਇ॥*

ਕੂੜੀ ਦਾ ਅਰਥ ਹੈ ਝੂਠੀ, ਆਵੈ ਦਾ ਅਰਥ ਹੈ ਆਉਣਾ ਤੇ ਜਾਇ ਦਾ ਅਰਥ ਹੈ ਜਾਣਾ। ਸੱਚੇ ਪਾਤਿਸ਼ਾਹ ਕਹਿੰਦੇ ਹਨ, ਜੇ ਤੂੰ ਅੰਦਰ ਦੀ ਹਉਮੈ ਲੈ ਕੇ, ਮਾਇਆ ਦਾ ਰੌਲਾ ਲੈ ਕੇ ਗੁਰੂ ਕੋਲ ਆਇਆ ਹੈਂ ਤਾਂ ਤੇਰਾ ਗੁਰੂ ਕੋਲ ਆਉਣਾ ਸੱਚਾ ਨਹੀਂ, ਤੂੰ ਝੂਠਾ ਗੁਰੂ ਕੋਲ

ਆਉਂਦਾ ਹੈਂ। ਕਿਉਂਕਿ ਇਹੋ ਜਿਹੇ ਕਪਟੀ ਫਰੇਬੀ ਬੰਦਿਆਂ ਨੂੰ ਗੁਰੂ ਪ੍ਰਵਾਨ ਨਹੀਂ ਕਰਦਾ। ਮਹਾਰਾਜ ਕਿਉਂ ?

*ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ*

ਗੁਰੂ ਦੇ ਫੁਰਮਾਏ ਹੋਏ ਨੂੰ ਇਹ ਮੰਨਦਾ ਨਹੀਂ। ਗੁਰਮੁਖੋ ! ਜੇ ਸ਼ਬਦ ਦੀ ਬਾਰੀਕੀ ਵਿਚ ਜਾਉ ਤਾਂ ਅਸੀਂ ਸਿਰਫ਼ ਇਥੋਂ ਤੱਕ ਸੀਮਤ ਹਾਂ ਕਿ ਗੁਰੂ ਜੀ ਦਾ ਅੰਮ੍ਰਿਤ ਛੱਕ ਲਿਆ, ਪੰਜ ਬਾਣੀਆਂ ਦਾ ਨਿਤਨੇਮ ਕਰ ਲਿਆ, ਅਸੀਂ ਹੁਕਮ ਮੰਨ ਲਿਆ। ਇਹ ਤਾਂ ਪ੍ਰਣ ਹੈ, ਦਾਖ਼ਲਾ ਹੈ। ਗੁਰਮੁਖੋ ! ਗੁਰੂ ਜੀ ਨੇ ਕਿਹਾ ਹੈ ਜੇ ਹੁਕਮ ਮੰਨਣ ਦੀ ਗੱਲ ਆਵੇ ਤਾਂ ਪਰਨਿੰਦਾ ਛੱਡ ਦਿੱਤੀ, ਹੰਕਾਰ ਨੂੰ ਛੱਡ ਦਿੱਤਾ, ਕਾਮ ਤੋਂ ਖੈੜਾ ਛੁਡਾ ਲਿਆ, ਲਾਲਚ ਦੇ ਕੁੱਤੇ ਤੋਂ ਬੱਚ ਗਏ। ਜੇ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਮੰਨੀਏ ਤਾਂ ਇਕ ਇਕ ਬਚਨ ਗੁਰੂ ਦਾ ਫੁਰਮਾਇਆ ਮੰਨੋ। ਜੇ ਗੁਰੂ ਦਾ ਫੁਰਮਾਇਆ ਮੰਨਣਾ ਨਹੀਂ ਤਾਂ ਗੁਰੂ ਜੀ ਕਹਿੰਦੇ ਹਨ-

*ਦੁਤਰੁ ਤਰਿਆ ਨ ਜਾਇ॥*

ਇਸ ਭਵ-ਸਾਗਰ ਨੂੰ ਤਰ ਨਹੀਂ ਸਕੇਗਾ। ਤਰੇਗਾ ਉਹ ਜੋ ਗੁਰੂ ਦੇ ਕਹੇ ਨੂੰ ਸੱਚਾ ਮੰਨੇ। ਤਰੇਗਾ ਉਹ ਜਿਹੜਾ ਖਸਮ ਹੁਕਮ ਕਰੇ ਤੇ ਉਸਨੂੰ ਭਲਾ ਕਰ ਕੇ ਮੰਨ ਲਏ। ਕਹਿਣ ਲੱਗੇ-

*ਨਦਰਿ ਕਰੇ ਜਿਸੁ ਆਪਣੀ*

ਜਿਸ ਉੱਪਰ ਮੇਰੇ ਵਾਹਿਗੁਰੂ ਜੀ ਤੁਸੀਂ ਨਦਰ ਕਰ ਦਿਉ-

*ਸੋ ਚਲੈ ਸਤਿਗੁਰ ਭਾਇ॥*

ਸੋ ਸਤਿਗੁਰੂ ਦੇ ਹੁਕਮ ਵਿਚ, ਸਤਿਗੁਰੂ ਦੇ ਭਾਣੇ ਵਿਚ ਚੱਲਦਾ ਹੈ।

*ਸਤਿਗੁਰ ਕਾ ਦਰਸਨੁ ਸਫਲੁ ਹੈ*

ਜੇ ਬੰਦਾ ਗੁਰੂ ਦਾ ਬਚਨ ਮੰਨ ਲਏ ਤਾਂ ਫਿਰ ਦਰਸ਼ਨ ਨਿਹਫਲ ਨਹੀਂ, ਗੁਰੂ ਦੇ ਦਰਸ਼ਨ ਸਫਲ ਹਨ।

*ਜੋ ਇਛੈ ਸੋ ਫਲੁ ਪਾਇ॥*

ਜੋ ਚਿਤਵੇਗਾ ਉਸਨੂੰ ਉਸ ਫਲ ਦੀ ਪ੍ਰਾਪਤੀ ਹੋਵੇਗੀ।

*ਜਿਨੀ ਸਤਿਗੁਰ ਮੰਨਿਆ*

ਜਿਨ੍ਹਾਂ ਨੇ ਸਤਿਗੁਰੂ ਦੀ ਗੱਲ ਨੂੰ ਮੰਨ ਲਿਆ ਹੈ।

*ਹਉ ਤਿਨ ਕੇ ਲਾਗਉ ਪਾਇ॥*

ਉਹਨਾਂ ਦੇ ਚਰਨਾਂ ਨਾਲ ਮੈਂ ਲੱਗ ਜਾਵਾਂ, ਜਿਨ੍ਹਾਂ ਨੇ ਗੁਰੂ ਦੀ ਗੱਲ ਮੰਨਣੀ ਸ਼ੁਰੂ ਕਰ ਦਿੱਤੀ। ਗੁਰੂ ਜੀ ਨੇ ਬਾਣੀ ਵਿਚ ਕਿਹਾ ਹੈ-

*ਮੰਨੇ ਕੀ ਗਤਿ ਕਹੀ ਨਾ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥*
*ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥*

(ਜਪੁ ਜੀ ਸਾਹਿਬ)

ਜਿਨ੍ਹਾਂ ਨੇ ਮੰਨਿਆ ਹੈ, ਉਹਨਾਂ ਦੀ ਗਤਿ ਨੂੰ ਕੋਈ ਲਖ ਨਹੀਂ ਸਕਦਾ। ਸੱਚੇ ਪਾਤਿਸ਼ਾਹ ਕਹਿੰਦੇ ਹਨ, ਫਿਰ ਉਹਨਾਂ ਦੀ ਅਵਸਥਾ ਪਤਾ ਕੀ ਹੈ-

*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥*
*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*
*ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥*

(ਅੰਗ ੭੬੩)

ਗੁਰੂ ਜੀ ਮੇਹਰ ਪਏ ਕਰਦੇ ਹਨ ਕਿ-

*ਨਾਨਕੁ ਤਾ ਕਾ ਦਾਸੁ ਹੈ*

ਗੁਰੂ ਜੀ ਕਹਿੰਦੇ ਹਨ, ਪਿਆਰਿਉ ! ਅਸੀਂ ਉਸਦੇ ਦਾਸ ਹਾਂ। ਕਿਸ ਦੇ ?

*ਜਿ ਅਨਦਿਨੁ ਰਹੈ ਲਿਵ ਲਾਇ॥*

ਜਿਹੜਾ ਦਿਨ ਰਾਤ ਸ਼ਬਦ ਵਿਚ ਲਿਵ ਲਾਉਂਦਾ ਹੈ। ਗੁਰੂ ਰਾਮਦਾਸ ਜੀ ਕਹਿੰਦੇ ਹਨ, ਮੈਂ ਉਸਦਾ ਦਾਸ ਹਾਂ। ਗੁਰੂ ਜੀ ਕਹਿੰਦੇ ਹਨ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੬)

ਸਤਿਗੁਰੂ ਕ੍ਰਿਪਾ ਕਰੇ, ਹਉਮੈ ਦਾ ਜ਼ੋਰ ਤੇ ਮਾਇਆ ਦੀ ਹਨੇਰੀ ਤੋਂ ਬੱਚੀਏ। ਕਿਉਂਕਿ ਹਉਮੈ ਵਾਲਾ ਅੰਦਰ ਚਿੱਬਾ ਹੈ, ਚਿੱਬਿਆਂ ਉੱਪਰ ਕਦੀ ਪਾਣੀ ਨਹੀਂ ਖਲੋਂਦਾ। ਹਉਮੈ ਵਾਲਾ ਅੰਦਰ ਸਿੰਬਲ ਹੈ, ਸਿੰਬਲ ਦੇ ਫਲਾਂ ਵਿਚ ਕਦੀ ਰੱਸ ਨਹੀਂ ਭਰਦਾ। ਗੁਰੂ ਕ੍ਰਿਪਾ ਕਰੇ, ਸਾਡੇ ਅੰਦਰ ਨੂੰ ਟਿਕਾਅ ਬਖ਼ਸ਼ੇ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



## ਸੰਪਾਦਕ



ਭਾਈ ਪਰਮਜੀਤ ਸਿੰਘ ਖ਼ਾਲਸਾ

ਪ੍ਰਧਾਨ

ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ







9789380323060